ਖ. ਪਰਮੇਸ਼ਰ ਅਗੰਮ ਹੈ, ਪਰ ਨਾਮ ਜਪਣ ਵਾਲਿਆਂ ਲਈ ਉਹ ਅਗੰਮ ਨਹੀਂ ਰਹਿੰਦਾ। ਉਹ ਉਸਦੇ ਵਸਲ ਨੂੰ ਸਿਮਰਨ ਵਿਚ ਜੁੱਟ ਕੇ ਮਾਣਦੇ ਹਨ।

**ਚਿਣੰਗ।**
ਦਿਉਦਾਰਾਂ ਨੂੰ ਨਿੱਘ ਆ ਗਈ,
ਅੱਗ ਕਿਸੇ ਜਦ ਬਾਲੀ,
"ਇਹ ਕੀ ਚਮਤਕਾਰ ਸੁਖ ਵਾਲਾ?"
ਪੁਛੱਣ ਹੋਹੁ ਸਵਾਲੀ।

ਬਿਜਲੀ ਨੇ ਤਕ ਗਰਜ ਆਖਿਆਂ:
"ਹੈ ਸੁਖ-ਨੀਂਦੇ ਸੁਤਿਓ!
"ਤੁਸੀਂ ਅਗਨ ਹੋ ਆਪ ਸੁਹਣਿਓ!
ਪਰ ਚਿਣੰਗੋਂ ਹੋ ਖਾਲੀ।" ॥4॥
(ਪੁਸਤਕ-ਸਾਹਿਤ ਕਲੀਆਂ, ਭਾਈ ਵੀਰ ਸਿੰਘ)

418. ਇਸ ਦੁਨੀਆਂ ਵਿਚ ਤੇਰੇ ਦੋਸਤ ਤੇ ਦੁਸ਼ਮਨ ਹੋਰ ਕੋਈ ਨਹੀਂ, ਤੂੰ ਆਪ ਹੀ ਹੈਂ, ਤੇਰੇ ਚੰਗੇ ਤੇ ਮੰਦੇ ਕੰਮ ਹੀ ਤੇਰੇ ਸ਼ਤਰੂ ਤੇ ਮਿਤਰ ਹਨ। ਤੇਰੀ ਨੇਕ ਤੇ ਬਦਨਾਮੀ ਦਾ ਕਾਰਨ ਇਹ ਹੀ ਹੈਨ। ਤਖ਼ਤ (ਸਿੰਘਾਸਨ) ਤੇ ਤਖ਼ਤੇ (ਫਾਂਸੀ ਦੇ ਤਖ਼ਤੇ) ਤੇ ਤੈਨੂੰ ਇਹਨਾਂ ਹੀ ਬਿਠਾਣਾ ਹੈ ਇਸ ਕਰਕੇ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਸੋਚ ਤੇ ਵਿਚਾਰ ਤੋਂ ਕੰਮ ਲੈਣਾ ਜ਼ਰੂਰੀ ਹੈ।
(ਖਾ.ਸ. ੩੧-੫-੧੯੮੪)

419. ਸਾਡੇ ਵਿਚ ਮੂਲ ਸ਼ੈ ਹੈ ਹਰ ਵੇਲੇ ਸਾਂਈ ਵਿਚ ਰਹਿਣਾ, ਉਸ ਦਾ ਨਾਮ ਹਿਰਦੇ ਵਿਚ ਰਖਣਾ ਜੋ ਹਜ਼ੂਰੀ ਦਾ ਭਾਵ ਕਾਇਮ ਰਹੇ।
(ਖਾ.ਸ. ੩੧-੫-੧੯੮੪)

420. ਗੁਰੂ ਘਰ ਦਾ ਇਹ ਆਸ਼ਾ ਹੈ ਕਿ ਦਾਤ ਪਾ ਕੇ ਦਾਤਾਰ ਨੂੰ ਨਾ ਭੁੱਲ ਜਾਓ, ਸਗੋਂ ਦਾਤ ਨੂੰ ਪਾ ਕੇ ਦਾਤਾਰ ਦਾ ਧੰਨਵਾਦ ਕਰੋ।
(ਖਾ.ਸ. ੧੪-੨-੧੯੮੫)

421. ਸਾਂਈ ਨੂੰ ਯਾਦ ਕਰ, ਉਸ ਦੀ ਕੁਦਰਤ ਵਿਚ ਉਸ ਦਾ ਜਲਾਲ ਵੇਖ। ਆਪ ਨੂੰ ਉਸ ਦੀ ਹਜ਼ੂਰੀ ਵਿਚ ਤੋਰ।
(ਖਾ.ਸ. ੩੧-੧-੧੯੮੪)

422. ਛਡੋ ਮਨਮਤਾਂ, ਪੁੱਛੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ। ਜੋ ਉਹ ਕਹਿੰਦੇ ਹਨ, ਓਹ ਕਰੋ, ਤਦ ਦੇਖੋ ਸਿੱਖੀ ਦੀ ਉਨਤੀ।
(ਖਾ.ਸ. ੮-੩-੧੯੮੩)

423. ਅਗੇ ਧੰਨ ਦੀ ਪੁੱਛ ਨਹੀਂ, ਜ਼ੋਰ ਦੀ ਪੁੱਛ ਨਹੀਂ, ਜ਼ਾਤ ਦੀ ਪੁੱਛ ਨਹੀਂ। ਅਗੇ ਤਾਂ ਜੀਵ ਜੋ ਨਵੇਂ ਨਕੋਰ ਕਪੜੇ ਵਾਂਗੂ ਨਵੇਂ (ਬੇਦਾਗ) ਹੁੰਦੇ ਹਨ, ਉਨ੍ਹਾਂ ਦੀ ਪੁੱਛ ਹੁੰਦੀ ਹੈ।
(ਖਾ.ਸ. ੫-੬-੧੯੮੬)

424. ਜੇ ਲੋੜ ਹੈ ਤਾਂ ਇਕੋ ਲੋੜ ਲੋੜੋ, ਜੇ ਤਾਂਘ ਹੈ ਤਾਂ ਇਕੋ ਤਾਂਘ ਤਾਂਘੋ ਅਰ ਉਹ ਕੀਹ ? ਗੁਰੂ ਨਾਨਕ ਪ੍ਰੇਮ ਦੀ ਰਿਜ਼ਮ ਅੰਦਰ ਵਸਾਓ।
(ਖਾ.ਸ. ੧੯-੬-੧੯੮੬)

425. ਹੇ ਗੁਰੂ ਨਾਨਕ ਅੰਦਰ ਆ ਵੱਸ ਤੇ ਫਿਰ ਨਿਕਲਣਾ ਭੁੱਲ ਜਾ। ਤੂੰ ਜੀਅ ਮੇਰੇ ਵਿਚ ਵੱਸ।
(ਖਾ.ਸ. ੨੯-੫-੧੯੮੬)

426. ਉਸਦੇ ਚਿੰਤਨ ਕਰਨ ਨਾਲ ਉਸ ਦੇ ਗੁਣ ਅੰਦਰ ਆ ਵਸਦੇ ਹਨ ਤੇ ਉਸਦੇ ਲਗਾਤਾਰੀ ਪ੍ਰੇਮ ਵਿਚ ਜੁੜ ਕੇ ਜੀਉਂਦੇ ਜੀਵਨ ਵਿਚ, ਖੇੜੇ ਵਾਲੇ ਜੀਵਨ ਵਿਚ ਜੀਉ ਉਠੀਦਾ ਹੈ।

427. ਵਾਹਿਗੁਰੂ ਐਸਾ ਸੁਆਮੀ ਹੈ ਜੋ ਇਕ ਵਾਰ ਜਿਸ ਨੂੰ ਅਪਣਾ ਲਵੇ ਤਾਂ ਫਿਰ ਉਸ ਨੂੰ ਓਹ ਛੱਡ ਕੇ ਨਹੀਂ ਜਾਂਦਾ। ਉਸ ਦਾ ਤਾਂ ਬਿਰਦ ਹੈ:

**ਲੜ ਲਾਏ ਦੀ ਲਾਜ**

ਜਿਸ ਦੀ ਬਾਂਹ ਫੜੀਏ ਇਕ ਵਾਰੀ
ਉਸ ਦੀ ਲਾਜ ਨਿਬਾਹੀਏ;
ਇਕ ਵਾਰੀ ਜੋ ਕੀਤਾ ਅਪਣਾ
ਉਸ ਨੂੰ ਨਿਤ ਅਪਣਾਈਏ।
ਔਗੁਣ ਉਸ ਦੇ ਛਾਣੀਏ ਨਾਹੀਂ,
ਅਪਣਾ ਬਿਰਦ ਰਖਾਈਏ।
ਭੁੱਲ ਸੁਧਰੀਵੇ ਬਖ਼ਸ਼ਿਸ਼ ਕੀਤਿਆਂ,
ਬਸ਼ਸ਼ਿਸ਼ ਸਦਾ ਕਰਾਈਏ॥8॥

(ਪੁਸਤਕ- ਸਾਹਿਤ ਕਲੀਆਂ)

428. ਵਾਹਿਗੁਰੂ ਦੀ ਯਾਦ, ਉਸ ਦੇ ਨਾਮ ਦਾ ਚਿੰਤਨ ਹੀ ਉਹ ਅਉਖਦੀ ਹੈ, ਜਿਸ ਨਾਲ ਮਨ ਦੇ ਰੋਗ ਕਟੀਂਦੇ ਤੇ ਦੁਖ ਦੂਰ ਹੁੰਦਾ ਹੈ। ਨਾਮ ਮਨ ਨੂੰ ਧੋਣਹਾਰ ਤੇ ਮੈਲ ਕੱਟਣਹਾਰ ਸਾਬਣ ਬੀ ਹੈ।

429. ਜੀਵਨ ਬੜਾ ਥੋੜਾ ਹੈ, ਪਤਾ ਨਹੀਂ ਕਿਸ ਵੇਲੇ ਕਾਲ ਨਗਾਰਾ ਆ ਵੱਜੇ, ਇਸ ਲਈ, ਹੇ ਮਨ! ਗ਼ਾਫ਼ਲੀ ਛੱਡ, ਹੋਰ ਆਲਸ ਦਾ ਵੇਲਾ ਨਹੀਂ, ਜਾਗ ਤੇ ਫੜ ਲੜ ਘੁੱਟ ਕੇ ਵਾਹਿਗੁਰੂ ਨਾਮ ਦਾ, ਧੋ ਲੈ ਮਨ ਦੀਆਂ ਪਾਪ-ਮੈਲਾਂ, ਨਿਰਮਲ ਹੋ ਤੇ ਸੁਰਜੀਤ ਜੀਵਨ ਦੇ ਖੇੜੇ ਵਿਚ ਜੀਉ ਕੇ ਜਨਮ ਸਫਲਾ ਕਰ ਲੈ।

430. ਨਾਮ ਲਗਾਤਾਰ ਰੌ ਹੈ ਸਾਡੇ ਧਿਆਨ ਦੀ ਸਾਂਈਂ ਵੱਲ, ਤੇ ਲਗਾਤਾਰ ਰੌ ਹੈ ਸਾਂਈਂ ਦੇ ਪਿਆਰ ਦੀ ਸਾਡੇ ਵੱਲ। ਹਾਂ ਉਹ ਇਕ ਜੀਵਨ ਹੁਲਾਰਾ ਹੈ।

431. ਬਾਣੀ ਨਾਲ ਪਿਆਰ ਅਗੇ ਨਾਲੋਂ ਵਧੇ ਪਹਿਲਾ ਕੰਮ ਹੈ ਇਹ, ਨਾਮ ਨਾਲ ਸ਼ੌਕ ਵਧੇ, ਨਾਮ ਸਿਮਰਨ ਲਿਵ ਦੀ ਸ਼ਕਲ ਪਕੜੇ ਦੂਸਰਾ ਕੰਮ ਇਹ ਹੈ।

(ਖਾ.ਸ. ੨੨-੫-੧੯੮੯)

432. ਜੋ ਸਿਮਰਨ ਵਿਚ ਜੀਵੇ ਹਨ, ਉਨ੍ਹਾਂ ਲਈ ਵਿਛੋੜਾ ਨਹੀਂ, ਸਾਂਈਂ ਨਾਲ ਕਿ ਸਾਂਈਂ ਦੇ ਪਿਆਰਿਆਂ ਨਾਲ, ਸਤਿਗੁਰ ਨਾਲ ਕਿ ਸਤਿਸੰਗ ਨਾਲ, ਸਿਮਰਨ ਵਾਲੇ ਕਦੇ ਵਿਛੁੜਦੇ ਹੀ ਨਹੀਂ।

433. ਸੰਸਾਰ ਵਿਚ ਜਨਮ 'ਲਾਹੇ' ਵਾਸਤੇ ਹੋਇਆ ਹੈ ਪਰ ਅਸੀਂ ਸਭ 'ਤੋਟੇ' ਵਾਲੇ ਕੰਮ ਕਰ ਰਹੇ ਹਾਂ।
(ਖਾ.ਸ਼. ੮-੫-੧੯੮੬)

434. ਵਿਛੋੜੇ ਵੇਲੇ ਪਿਆਰੇ ਦੀ ਯਾਦ ਅੰਦਰੋਂ ਦੂਰ ਨਹੀਂ ਹੁੰਦੀ ਤੇ ਮਨ ਵਿਚ ਖਿੱਚ ਯਾ ਧੂਹ ਪੈਂਦੀ ਰਹਿੰਦੀ ਹੈ।
(ਖਾ.ਸ. ੧-੫-੧੯੮੬)

435. ਜਦੋਂ ਦੇਹ ਤੋਂ ਛੁੱਟੀ ਮਿਲੀ ਫੇਰ ਸੁਰਤ ਆਪੇ ਉਸ ਪਜਾਰੇ ਕੋਲ ਲੈ ਜਾਏਗੀ, ਕਿਸ ਹਾਲ, ਕਿਸ ਰੰਗ, ਕਿਵੇਂ? ਉਹ ਜਾਣਦਾ ਹੈ। ਇਹ ਨਿਸਚੇ ਹੈ ਕਿ ਸਾਈਂ ਰੰਗ ਰਤੇ ਗਿਆਂ ਜੋ ਹੋਊ ਹੁਣ ਤੋਂ ਚੰਗਾ ਹੋਊ।
(ਖਾ.ਸ. ੨੧-੬-੧੯੮੫)

436. ਭਾਈ ਸਭ ਤੋਂ ਵੱਡਾ ਉਪਕਾਰ ਹੈ ਜਗਤ ਨੂੰ ਨਾਮ ਤੇ ਗੁਰੂ ਨਾਨਕ ਦੇਵ ਜੀ ਦੀ ਬਾਨੀ ਵਿਚ ਲਾਉਣਾ।
(ਖਾ.ਸ. ੨੩-੫-੧੯੮੫)

437. ਅਸੀਂ ਉਸ ਦੀ ਟੇਕ ਤੇ ਖ਼ੁਸ਼ ਤੇ ਸੁਖੀ ਰਹੀਏ ਤੇ ਉਸ ਦੀ ਰਜ਼ਾ ਵਿਚ ਆਪਣੀ ਮਰਜ਼ੀ ਮੇਲੀਏ। ਸੁਖ ਦਾ ਮਾਰਗ ਇਹ ਹੈ।
(ਖਾ.ਸ. ੧੩-੬-੧੯੮੫)

438. ਦੁੱਖ ਇਸ ਕਰਕੇ ਹੈ ਕਿ ਅਸੀਂ ਆਪਣੇ ਕਰਤਾਰ ਤੋਂ ਵਿਛੜ ਰਹੇ ਤੇ ਭੁੱਲੀ ਪੈ ਗਏ ਵਾਂਙੂ ਹਾਂ, ਜੀਕੂੰ ਮੇਲੇ ਤੇ ਮਾਤਾ ਦੇ ਨਾਲ ਗਿਆ ਬਾਲ ਮਾਂ ਤੋਂ ਵਿਛੜ ਕੇ ਦੁੱਖ ਪਾਉਂਦਾ ਹੈ।

439. **ਸ਼ੁਭ ਅਮਲ**

ਇਕ ਆਦਮੀ ਨੇ ਕਿਸੇ ਫ਼ਕੀਰ ਨੂੰ ਕਿਹਾ ਕਿ ਆਪਨੇ ਹੱਥਾਂ ਨਾਲ ਕੋਈ ਕਪੜਾ ਬਰਕਤ ਵਜੋਂ ਦੇਵੋ ਜੋ ਮੈਂ ਪਹਿਨ ਕੇ ਸੁਭਾਗ ਹੋਵਾਂ। ਸਾਂਈਂ ਲੋਕ ਨੇ ਕਿਹਾ ਕਿ ਇਕ ਨਹੀਂ ਜੇ ਮੇਰੇ ਸਾਰੇ ਕਪੜੇ ਵੀ ਤੂੰ ਪਹਿਨ ਲਵੇਂ ਤਾਂ ਕੀ ਬਣੇਗਾ ਜਦ ਤਕ ਕਿ ਤੂੰ ਸ਼ੁਭ ਅਮਲ ਨਾ ਕਰੇਂ। ਰੱਬ ਦੇ ਨੇੜੇ ਉਹ ਹੈ ਜੋ ਦੁਨੀਆਂਦਾਰਾਂ ਦਾ ਭਾਰ ਚੁੱਕਦਾ ਤੇ ਕਿਸੇ ਦਾ ਦਿਲ ਨਹੀਂ ਦੁਖਾਉਂਦਾ। ਹੰਕਾਰੀ ਕੌਣ ਹੈ? ਜਿਸ ਨੂੰ ਆਪਣੇ ਨਾਲੋਂ ਕੋਈ ਹੋਰ ਮੰਦਾ ਦਿਸੇ।

**"ਕਬੀਰ ਸਭ ਤੇ ਹਮ ਬੁਰੇ**
**ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ**
**ਮੀਤੁ ਹਮਾਰਾ ਸੋਇ॥੭॥"**

(ਆਸਾ.ਮ. ੫, ਪੰਨਾ ੧੩੬੪)

440. **ਵਿਦਿਆ ਦਾ ਦੋਸ਼:**

ਉਹ ਵਿਦਵਾਨ ਜਿਸ ਨੇ ਫ਼ਖਰ ਇਜ਼ਤ ਤੇ ਰੁਤਬੇ ਵਾਸਤੇ ਵਿਦਿਆ ਪ੍ਰਾਪਤ ਕੀਤੀ ਹੈ ਉਹ ਹਰ ਰੋਜ਼ ਰੱਬ ਤੋਂ ਦੂਰ ਹੁੰਦਾ ਜਾ ਰਿਹਾ ਹੈ ਤੇ ਇਕ ਦਿਨ ਉੱਕਾ ਹੀ ਦੂਰ ਹੋ ਜਾਏਗਾ ਉਸ ਤੋਂ ਬਚ ਕੇ ਰਹੋ।

441. **ਜਦੋਂ ਰਬ ਪਿਆਰ ਕਰਦਾ ਹੈ:**

ਜਿਨ੍ਹਾਂ ਨਾਲ ਰੱਬ ਪਿਆਰ ਕਰਦਾ ਹੈ ਉਨ੍ਹਾਂ ਨੂੰ ਤਿੰਨ ਚੀਜ਼ਾਂ ਬਖਸ਼ਦਾ ਹੈ: (1) ਦਰਿਆ ਜਿਹੀ ਖੁਲ੍ਹ ਦਿਲੀ, ਜੋ ਚੰਗੀ ਮੰਦੀ ਥਾਂ ਨੂੰ ਸਿੰਜਦਾ ਹੈ, (2) ਸੂਰਜ ਜਿਹੀ ਮਿਹਰਬਾਨੀ, ਜੋ ਚੰਗੇ ਮੰਦੇ ਨੂੰ ਚਾਨਣਾ ਦਿੰਦਾ ਹੈ ਤੇ (3) ਧਰਤੀ ਜਿਹੀ ਸਹਿਨਸ਼ੀਲਤਾ ਜੋ ਚੰਗੇ ਮੰਦੇ ਨੂੰ ਚੁੱਕੀ ਫਿਰਦੀ ਹੈ।

442. **ਮਿਹਰ ਤੇ ਨਜ਼ਰ:**

ਉਪਕਾਰ ਸੇਵਾ ਤੇ ਭਜਨ, ਸਿਮਰਨ ਕਰਦੇ ਵੀ ਵਾਹਿਗੁਰੂ ਦੀ ਮਿਹਰ ਤੇ ਨਜ਼ਰ ਰਖਣੀ ਚਾਹੀਦੀ ਹੈ ਨਾਂ ਕਿ ਮਾਣ ਆਪਣੇ ਸ਼ੁਭ ਕਰਮਾਂ ਉਤੇ।

443. **ਅਸਲੀ ਰਹੱਸ਼:**
ਜਿਸ ਨੇ ਵਿਸ਼ੇ ਵਿਕਾਰਾਂ ਵਲੋਂ ਮਨ ਨੂੰ ਹਟਾ ਕੇ ਵਾਹਿਗੁਰੂ ਪਾਸ ਜੋੜ ਲਿਆ ਉਹ ਹੀ ਇਸ ਜੀਵਨ ਦੇ ਅਸਲੀ ਰਹੱਸਜ ਨੂੰ ਮਾਣ ਸਕਦਾ ਹੈ।

## *ਅਰਦਾਸ :*

444. 'ਤੇਰੀ ਹਰਦਮ ਦਾਸ ਤੇਰੀ ਤੇਰੀਆਂ; (206)
'ਜਦ ਤਕ ਦੇਹੀ ਸਾਸ ਤਦ ਤਕ ਤੇਰੀਆਂ;
'ਜਦ ਦੇਹੀ ਨਿਰਸਾਸ ਭੀ ਤਦ ਤੇਰੀਆਂ;
'ਜਿੱਥੇ ਹੋਵੇ ਵਾਸ ਉੱਥੇ ਤੇਰੀਆਂ;
'ਮੈਂ ਵਿਚ ਮੈਂ ਦਾ ਵਾਸ ਜਦ ਤਕ ਹੀ ਰਹੂ (210)
'ਤੇਰੀ ਹੋਸਾਂ ਦਾਸ ਤੇਰੀ ਤੇਰੀਆਂ;
'ਮੈਂ ਸਮਝੂੰ ਜਦ ਤੀਕ ਮੈ ਹਾਂ 'ਮੈਂ' ਅਜੇ
'ਤਦ ਤਕ ਮੈਂ ਸਿਰਤਾਜ ਤੂੰਹੋਂ ਹੋਹਿੰਗਾ:
'ਮੈਂ ਜਾਵਾਂ ਜਦ ਭੁੱਲ ਅਪਣੇ ਆਪ ਨੂੰ
'ਪਾਲੀਂ ਤਦ ਤੂੰ ਅੰਗ, ਅੰਕ ਸਮਾ ਲਵੀਂ,
'ਰਖੀਂ ਆਪਣੇ ਨਾਲ 'ਛੋੜੀਂ ਨ ਕਦੇ।
{ਰਾਣਾ ਸੂਰਤ ਸਿੰਘ, ਪੰਨਾ ੯੩}

445. ਵਾਹਿਗੁਰੂ ਨੂੰ ਬਖ਼ਸ਼ਿੰਦ ਸਮਝੋ; ਅਵਗੁਣਾਂ ਦੀ ਸ਼ਰਮ ਕਰਕੇ ਉਸਦੀ ਸ਼ਰਣ ਪੈਣੋਂ ਨਾ ਰੁਕੋ, ਉਹ ਬਖਸ਼ਣ ਹਾਰਾ ਹੈ।
{ਸੰ. ਪੋ. ਭਾਗ-੪ ਪੰ: ੧੫੭੨}

446. ਸਿਮਰਣ ਕਰਨਹਾਰ ਵਾਹਿਗੁਰੂ ਦੇ ਆਸਰੇ ਪਰਨੇ ਹੋ ਜਾਂਦਾ ਹੈ ਤੇ ਅਪਣੇ ਆਸ਼੍ਰਿਤ ਆਏ ਤੇ ਅਨੁਗ੍ਰਹ ਕਰਨੀ ਓਸਦਾ ਬਿਰਦ ਹੈ।
{ਸੰ. ਪੋ. ਭਾਗ-੪ ਪੰ: ੧੫੭੫}

447. ਸੰਸਾਰ ਦੇ ਲੋਕ ਕਿਉਂ ਨਹੀਂ ਭਜਨ ਸਿਮਰਨ ਵਾਲੇ ਪਾਸੇ ਲੱਗਦੇ? ਕਾਰਨ ਇਹ ਹੈ ਕਿ ਉਹਨਾਂ ਦੀ ਤਵੱਜੋ, ਚਾਹੇ ਮਰਦ ਹੈ, ਚਾਹੇ ਇਸਤ੍ਰੀ, ਕਾਮਨਾ ਵਿੱਚ ਹੈ। ਮਾਤਾ-ਪਿਤਾ ਸਭ ਕੋਈ ਮਾਇਆ ਵਿੱਚ

ਜੁੜ ਰਿਹਾ ਹੈ। ਇਹ ਤਵੱਜੋ ਮਾਇਆ ਵਿੱਚ ਦੀ ਮਾਇਆ ਵਿੱਚ ਹੀ ਡੋਬੀ ਰੱਖਦੀ ਹੈ ਤੇ ਆਤਮ ਜੀਵਨ ਅਪ੍ਰਾਪਤ ਰਹਿੰਦਾ ਹੈ।
{ਸੰ. ਪੋ. ਭਾਗ-੪ ਪੰ: ੧੫੭੫}

448. ਹੇ ਜੀਵ! ਮਾਇਆ ਦੇ ਮੋਹ ਦੀ ਥਾਵੇਂ ਕਰਤਾ ਪੁਰਖ ਦਾ ਮੋਹ ਅੰਦਰ ਵਸਾਓ, ਇਸ ਬੰਧਨ ਵਿੱਚ ਪਾਉਣ ਵਾਲੀ (ਮਾਇਆ) ਦੇ ਬੰਧਨਾਂ ਤੋਂ ਮੋਖ ਹੋ ਕੇ ਉਸ (ਪ੍ਰਭੂ) ਦੇ ਮੋਹ (ਪ੍ਰੇਮ) ਵਿੱਚ ਲੱਗੋ, ਜਿਸਨੇ ਤੁਹਾਨੂੰ ਰਚਿਆ ਹੈ ਤੇ ਜੋ ਹੁਣ ਵੀ ਤੁਹਾਡੇ ਜੀਵਨ ਦਾ ਆਧਾਰ ਤੇ ਆਸਰਾ ਹੈ। ਉਸ (ਪ੍ਰਭੂ) ਨਾਲ ਪ੍ਰੇਮ ਕਰਨਾ ਤੁਹਾਨੂੰ ਮਾਇਆ ਦੇ ਬੰਧਨਾਂ ਰੂਪ ਮੋਹਾਂ ਤੋਂ ਛੁਟਕਾਰਾ ਦੇਵੇਗਾ ਤੇ ਉਸ ਸਦਾ ਸੁੱਖ ਰੂਪ ਨਾਲ ਮੇਲ ਦੇਵੇਗਾ। {ਸੰ. ਪੋ. ਭਾਗ-4 ਪੰ: 1600}

449. ਜੀਵ ਇਸ ਕਰਕੇ ਵਿਗੜਦਾ ਹੈ ਕਿ ਕਰਤਾਰ ਕਰਤਾ ਪੁਰਖ ਨੂੰ ਕਰਤਾ ਵੇਖਦਾ ਤੇ ਉਸ ਵਿੱਚ ਲਗਾ ਨਹੀਂ ਰਹਿੰਦਾ। ਇਹ ਉਸ ਨੂੰ ਛਡਕੇ ਮਾਇਕ ਸੁਆਦਾਂ ਵਿਚ ਖਚਿੱਤ ਹੈ, ਤੇ ਮਾਇਕ ਸੁਆਦ ਬੰਧਨ ਹਨ ਜੀਵ ਦੇ।
{ਸੰ. ਪੋ. ਭਾਗ-੪ ਪੰ: ੧੬੦੯, ਫੁਟ ਨੋਟ}

450. ਕੋਈ ਕਹੇ ਕੱਚੀ ਕੰਧ ਨੂੰ ਐਨੀ ਵਾਰ ਧੋਤੀ ਤਾਂ ਸਾਫ਼ ਚਿੱਟੀ ਹੋ ਜਾਵੇਗੀ ਤਾਂ ਗਲਤ ਹੈ। ਤਿਵੇਂ ਕਰਮ ਕਾਂਡ ਦੇ ਐਨੇ ਕਰਮ ਕਰਕੇ "ਹਉਂ ਦੀ ਕੰਧ" ਸ਼ੁੱਧ ਹੋ ਜਾਵੇਗੀ, ਕਹਿਣਾ ਗਲਤ ਹੈ, ਕਿਉਂਕਿ ਇਹ ਕਰਮ ਤਾਂ ਕਰੀਦੇ ਹੀ ਹੰਉਂ ਨਾਲ ਹਨ। ਹੰਉਂ ਦੇ ਕਰਮ ਹੰਉਂ ਦੀ ਸਫ਼ਾਈ ਨਹੀਂ ਕਰ ਸਕਦੇ।
{ਸੰ. ਪੋ. ਭਾਗ-੪ ਪੰ: ੧੬੦੯, ਫੁਟ ਨੋਟ}

451. ਰਸਨਾ ਨਾਲ ਨਾਮ ਜਪਣ ਨਾਲ ਨਾਮ ਦੇ ਰਸ ਵਿੱਚ ਰੱਤਿਆ ਜਾਂਦਾ ਹੈ। ਨਾਮ ਵਿੱਚ ਸਾਧੂ ਦੇ ਸੰਗ ਨਾਲ ਲੱਗਦਾ ਹੈ। ਇਸ ਨਾਲ "ਨਾਮ ਰਤਿ" ਹੋਣ ਨਾਲ ਆਤਮ ਰਸ ਤੇ ਆਤਮ ਰਸ ਨਾਲ ਹਰੀ ਰਸ ਪ੍ਰਾਪਤ ਹੁੰਦਾ ਹੈ।
{ਸੰ. ਪੋ. ਭਾਗ-੪ ਪੰ: ੧੬੧੨, ਫੁਟ ਨੋਟ}

452. (ਨਾਮ ਨਾਲ) ਮਨ ਏਕਾਗਰ ਹੋਏ ਮਗਰੋਂ ਸਾਂਈਂ ਦਾ ਰਸ ਫਿਰ ਬਹੁਤ ਯਤਨ ਨਹੀਂ ਮੰਗਦਾ, ਉਸ ਵੱਲ ਜੋ ਸੇਧ ਬੱਝ ਰਹੀ ਹੈ ਉਹ ਸੁਤੇ ਹੀ ਉਸ ਵਿੱਚ ਲੈ ਜਾਂਦੀ ਹੈ।
{ਸੰ. ਪੋ. ਭਾਗ-੪ ਪੰ: ੧੬੧੨, ਫੁਟ ਨੋਟ}

453. ਕੀਤੇ ਕਰਮਾਂ ਨੇ ਜੋ ਬਾਰ-ਬਾਰ ਹੋ ਹੋ ਕੇ ਮਨ ਵਿਚ ਘਾਸੀਆਂ ਪਾ ਦਿੱਤੀਆਂ ਹਨ, ਉਧਰ ਹੀ ਮਨ ਦਾ ਇਹ ਝੁਕਾਉ ਲਈ ਫਿਰਦਾ ਹੈ। {ਸੰ. ਪੋ. ਭਾਗ-੪ ਪੰ: ੧੬੧੫}

454. ਉਸ ਸਮਰੱਥ ਪ੍ਰਭੂ ਦੇ ਪਾਸ ਕਮੀ ਕੋਈ ਨਹੀਂ, ਪਰ ਜੀਵ ਨੂੰ ਜਿਨ੍ਹਾਂ ਤੇ ਜੋ ਉਸਨੇ ਦੇਣਾ ਹੈ ਉਹ ਦੇ ਰਿਹਾ ਹੈ, ਭਾਵੇਂ ਜੀਵ ਜਿੱਥੇ ਜਿੱਥੇ ਇੱਛਾ ਹੈ ਓਥੇ-ਓਥੇ ਪਏ ਜਤਨ ਕਰਦੇ ਫਿਰਨ।
{ਸੰ. ਪੋ. ਭਾਗ-੪ ਪੰ: ੧੬੧੬}

455. ਭਗਤੀ, ਉਪਾਸਨਾ, ਨਾਮ ਸਿਮਰਣ, ਏਹ ਭਗਵੰਤ ਦੀ ਟਹਲ ਯਾ ਸੇਵਾ ਹੈ। {ਸੰ. ਪੋ. ਭਾਗ-੪ ਪੰ: ੧੬੨੩, ਫੁਟ ਨੋਟ}

456. ਸਾਧਸੰਗ ਵਿੱਚ "ਨਾਮ-ਜਪੁ" ਦੇ ਫਲ ਏਹ ਹੁੰਦੇ ਹਨ:-ਨਰਕ ਨਹੀਂ ਮਿਲਦਾ, ਮਾਇਆ ਦਾ ਅਸਰ ਨਹੀਂ ਹੁੰਦਾ, ਕਿਤੇ ਰੋਕ ਨਹੀਂ ਪੈਂਦੀ, ਨਾਂਹ ਨਹੀਂ ਹੁੰਦੀ, ਅਨਹਤ ਵਾਜੇ ਵਜਦੇ ਹਨ, ਅੰਮ੍ਰਿਤ ਮਿਲਦਾ ਹੈ।
{ਸੰ. ਪੋ. ਭਾਗ-੪ ਪੰ: ੧੬੩੦}

457. ਹੇ ਜੀਵ! ਤੂੰ ਜਨਮ ਜਨਮਾਤ੍ਰਾਂ ਵਿੱਚ ਫਿਰਦਾ ਫਿਰਦਾ ਇਸ ਲੋਕ ਵਿੱਚ ਆਇਆ ਹੈ, ਕਠਨਤਾ ਨਾਲ ਲੱਭਣ ਵਾਲੇ ਮਾਨੁੱਖ ਸ਼ਰੀਰ ਨੂੰ ਇਸ ਕਲਜੁਗ ਵਿੱਚ ਫੇਰ ਤੈਂ ਪ੍ਰਾਪਤ ਕੀਤਾ ਹੈ, ਇਹੋ ਜੇਹਾ ਮੌਕਿਆ ਫਿਰ ਹੱਥ ਚੜ੍ਹੇ ਕਿ ਨਾ ਚੜ੍ਹੇ ਪਤਾ ਨਹੀਂ, ਪਰ ਜੇ ਹੁਣ ਤੂੰ ਨਾਮ ਜਪੇਂ ਤਾਂ ਤੇਰੀ ਫ਼ਾਹੀ ਕੱਟੀ ਜਾਏਗੀ। ਤੇਰਾ ਫਿਰ ਮੁੜਕੇ ਇੱਥੇ ਆਉਣਾ ਜਾਣਾ ਨਹੀਂ ਹੋਵੇਗਾ, ਇਸ ਕਰਕੇ ਉਸ ਇੱਕੋ ਹੀ ਇੱਕ ਦਾ ਜਾਪ ਜਪੋ।
{ਸੰ. ਪੋ. ਭਾਗ-੪ ਪੰ: ੧੬੩੨}

458. ਵਾਹਿਗੁਰੂ ਵਿੱਚੇ ਹੈ। ਅੰਦਰ ਬਾਹਰ ਸਾਰੇ ਹੈ। ਸੋ ਵੈਰ ਕਿਸੇ ਨਾਲ ਨਾ ਕਰੋ। ਵੈਰ ਮੇਟਣ ਦਾ ਦਾਰੂ ਹਰੀ ਕੀਰਤਨ ਤੇ ਨਾਮ ਹੈ। ਅਕਾਲ ਪੁਰਖ ਸਭ ਵਿਖੇ ਪੂਰਨ ਹੈ ਕਿਸੇ ਥਾਂ ਊਣਾ ਨਹੀਂ, ਅੰਦਰ ਬਾਹਰ ਸਭ ਦੇ ਨਾਲ ਹੈ, ਉਸ ਤੋਂ ਕੀ ਲੁਕਾਉ ਹੈ।
{ਸੰ. ਪੋ. ਭਾਗ-੪ ਪੰ: ੧੬੩੭}

459. (ਗੁਰਮੁਖ) ਨੂੰ ਜਾਤ, ਰੰਗ ਯਾ ਤਿਲਕ, ਛਾਪ ਆਦਿ ਸੰਪ੍ਰਦਾਇਕ ਚਿਨ੍ਹਾਂ ਦੀ ਪਕੜ ਨਹੀਂ ਹੁੰਦੀ। ਭਗਤੀ ਮਾਰਗ ਵਿਚ ਜਾਤ ਆਦਿ ਦੀ ਨਿਵਿਰਤੀ ਹੈ। {ਸੰ. ਪੋ. ਭਾਗ-੪ ਪੰ: ੧੬੩੭, ਫੁਟ ਨੋਟ}

460. ਮੂਰਖ ਤੇ ਅਜਾਣ ਸਾਕਤਾਂ ਦੀ ਉਮਰਾ ਮੈਂ ਮੈਂ ਕਰਦੇ ਹੀ ਬੀਤਦੀ ਹੈ। ਉਹ ਆਪਣੀ ਕੀਤੀ ਕਮਾਈ ਅਨੁਸਾਰ ਰੜਕ ਕੇ ਮਰ ਜਾਂਦੇ ਹਨ, ਜਿਕੁਰ ਬਨ ਵਿਚ ਤ੍ਰਿਹਾਇਆ ਤੜਫ਼ ਕੇ ਮਰਦਾ ਹੈ।
{ਸੰ. ਪੋ. ਭਾਗ-੪ ਪੰ: ੧੬੩੮}

461. ਜਿਸ ਦੇ ਮਸਤਕ ਤੇ ਭਾਗ ਹੁੰਦੇ ਹਨ, ਗੁਰਦੀਖਜਾ ਉਸ ਦੇ ਮਨ ਵਿੱਚ ਵੱਸਦੀ ਹੈ। ਭਾਵ ਉਹ ਵਡੇ ਭਾਗਾਂ ਵਾਲੇ ਹਨ, ਜਿਨ੍ਹਾਂ ਦੇ ਮਨ ਵਿਚ ਵੱਸ ਜਾਵੇ। ਨਾਮ ਮਨ ਵਿਚ ਵਸੇ, ਇਸ ਲਈ ਜ਼ਰੂਰੀ ਹੈ ਕਿ ਮਨ ਹੁੱਜਤਾਂ ਤੇ ਫੋਕੀਆਂ ਦਲੀਲ-ਬਾਜ਼ੀਆਂ ਛੱਡ ਦੇਵੇ।
{ਸੰ. ਪੋ. ਭਾਗ-੪ ਪੰ: ੧੬੩੯, ਫੁਟ ਨੋਟ}

462. ਮੂੰਹੋਂ ਨਾਮ ਉਚਾਰਣ, ਦਿਲ ਵਿਚ ਨਾਮ ਦਾ ਵਾਸਾ ਤੇ ਸਭ ਵਿਚ ਉਸ (ਅਕਾਲ ਪੁਰਖ) ਨੂੰ ਵਯਾਪਕ ਵੇਖਣਾ ਅਨੰਦ ਪ੍ਰਾਪਤੀ ਦਾ ਮਾਰਗ ਹੈ। ਇਹ ਸਤਿਸੰਗ ਤੋਂ ਪ੍ਰਾਪਤ ਹੁੰਦਾ ਹੈ।
{ਸੰ. ਪੋ. ਭਾਗ-੪ ਪੰ: ੧੬੪੧}

463. ਜਿੰਨੇ ਮੰਦੇ ਕਰਮ ਹਨ ਓਨੇ ਸ਼ੁਭ ਕਰਮ ਕਰਕੇ ਯਾ ਅਸ਼ੁਭ ਮੂਲੋਂ ਛੱਡਕੇ ਨਿਰੇ ਸ਼ੁਭ ਕਰਕੇ ਆਦਿ ਜੋ ਲੇਖਿਆਂ ਨਾਲ ਛੁਟਕਾਰਾ ਮੰਗਣਾ ਹੈ ਉਹ ਹੋ ਨਹੀਂ ਸਕਦਾ, ਕਿਉਂਕਿ ਭੁੱਲਾਂ ਸਾਥੋਂ ਖਿਨ ਖਿਨ ਵਿਚ ਹੋ ਰਹੀਆਂ ਹਨ। ਇਸ ਲਈ ਨਾਮ ਜਪੋ ਤੇ ਅਰਦਾਸ ਕਰੋ ਵਾਹਿਗੁਰੂ ਬਖ਼ਸ਼ ਲਵੇ। {ਸੰ. ਪੋ. ਭਾਗ-੪ ਪੰ: ੧੬੪੨, ਫੁਟ ਨੋਟ}

464. ਅਨਹਦ ਪ੍ਰਾਪਤੀ ਦਾ ਤਰੀਕਾ ਨਾਮ ਹਰੀ ਦਾ ਸਿਮਰਨ ਹੈ, ਹੋਰ ਨਹੀਂ।

{ਸੰ. ਪੋ. ਭਾਗ-੪ ਪੰ: ੧੬੫੮, ਫੁਟ ਨੋਟ}

465. ਤ੍ਰਿਪਤੀ ਅਸਲ ਵਿਚ ਉਹ ਅਵਸਥਾ ਹੈ ਜਿਸ ਵਿਚ ਵੈਰਾਗ ਆਦਿ ਅਪਣਾ ਕੰਮ ਕਰ ਚੁਕਦੇ ਹਨ, ਆਤਮਾ ਪਰਮਾਤਮਾਂ ਨਾਲ ਮਿਲਕੇ ਇੱਕ ਪਰਮ ਸੁਖ ਰੂਪ,ਹੋਰ ਸੁਖਾਂ ਤੋਂ ਅਚਾਹ ਤੇ ਸੰਤੁਸ਼ਟ ਹੁੰਦੀ ਹੈ।

{ਸੰ. ਪੋ. ਭਾਗ-੪ ਪੰ: ੧੬੬੬}

466. ਨਾਮ ਵਿਚ ਮਗਨ ਹੋ ਜਾਣਾ ਸਾਡੀ ਸੁੰਨ ਸਮਾਧਿ ਹੈ, ਕਿਉਂਕਿ ਇਸ ਵਿਚ ਫੁਰਨੇ ਰੁਕ ਜਾਂਦੇ ਹਨ ਤੇ ਮਨ ਇਕ ਪਰਮੇਸ਼੍ਵਰ ਵਿਚ ਮਗਨ ਹੋ ਜਾਂਦਾ ਹੈ। ਬੋਧੀ ਸ਼ੂਨ ਵਿਚ, ਸ਼ਾਂਖੀ ਤੇ ਜੋਗੀ ਸ੍ਵੈ ਵਿਚ ਤੇ ਗੁਰ ਸਿੱਖ ਵਾਹਿਗੁਰੂ ਵਿਚ ਮਗਨ ਹੁੰਦਾ ਹੈ।

{ਸੰ. ਪੋ. ਭਾਗ-੪ ਪੰ: ੧੬੬੬}

467. ਜੇ ਤੂੰ ਧਰਮ ਦੇ ਦੱਸੇ ਕਰਮ ਕਰ ਰਿਹਾ ਹੈਂ ਤਾਂ ਕਰਮਾਂ ਤੇ ਹੀ ਨਾਂ ਰਹੁ, ਸਾਈਂ ਨੂੰ ਯਾਦ ਰੱਖ। ਕਰਮ ਦੀ ਟੇਕ ਜੀਵ ਨੂੰ 'ਹੰਉਂ' ਵਿਚ ਰਖਦੀ ਹੈ।

{ਸੰ. ਪੋ. ਭਾਗ-੪ ਪੰ: ੧੬੮੫}

468. ਪਰਮਾਤਮਾ ਸਰੂਪ ਨੂੰ ਪਹੁੰਚਕੇ ਉਹ (ਜਗਯਾਸੂ) ਧਰਮ ਤੋਂ ਸੁਤੰਤਰਤਾ ਲੈਕੇ ਨਹੀਂ ਵਿਚਰਦਾ, ਜੈਸਾ ਕਿ ਕਈ ਫੋਕੇ ਗਯਾਨ ਪ੍ਰੇਮੀ ਆਖਦੇ ਹਨ, ਸਗੋਂ ਉਹ ਅਪਣੇ ਜਗਤ ਵਰਤਾਉ ਵਿਚ ਸਾਰੇ ਸ਼ੀਲ ਧਰਮਾਂ ਵਿਚ ਦ੍ਰਿੜ ਹੁੰਦਾ ਹੈ, ਪਰ ਇਹ ਦ੍ਰਿੜ੍ਹਤਾ, ਉਸਦੀ ਵਯਾਪਕ ਵਾਹਿਗੁਰੂ ਵਿਚ ਗਯਾਨ ਦ੍ਰਿਸ਼ਟੀ ਨੂੰ ਕਿਵੇਂ ਵੀ ਨਹੀਂ ਅਛਾਦਨ ਕਰਦੀ; ਉਹ 'ਕੇਵਲ ਪਾਰਬ੍ਰਹਮ' ਦੇ ਅਨੁਭਵ ਵਿਚ ਰਹਿੰਦਾ ਹੈ।

{ਸੰ. ਪੋ. ਭਾਗ-੪ ਪੰ: ੧੬੮੮, ਫੁਟ ਨੋਟ}

469. ਘਟ-ਘਟ ਵਿਚ ਵਾਹਿਗੁਰੂ ਬੋਲਦਾ ਹੈ, ਪਰ ਸੁਣਦੇ ਹਨ ਨਿਰਮਲ ਹਿਰਦੇ।

{ਸੰ. ਪੋ. ਭਾਗ-੪ ਪੰ: ੧੭੧੬, ਫੁਟ ਨੋਟ}

470. ਸੁਰਤ ਦੇ ਲਹਾ ਚੜ੍ਹਾ ਤੋਂ ਮਤਲਬ ਹੈ ਚੜ੍ਹਦੀਆਂ ਕਲਾਂ ਤੇ ਢਹਿੰਦੀਆਂ ਕਲਾਂ।
{ਸੰ. ਪੋ. ਭਾਗ-੪ ਪੰ: ੧੭੧੦, ਫੁਟ ਨੋਟ}

471. ਏਕੋ (ਪ੍ਰਭੂ) ਦਾ ਸੁਆਦ ਅਨੁਭਵ ਕਰਨ ਦਾ ਇਹ ਤ੍ਰੀਕਾ ਹੈ ਕਿ ਸਾਰੇ ਰਮ ਰਹੇ ਵਾਹਿਗੁਰੂ ਨੂੰ ਸਦਾ ਨੇੜੇ ਕਰਕੇ ਦੇਖੋ, ਤੇ ਇੰਦ੍ਰੀਆਂ ਨੂੰ ਵਸ ਕਰਕੇ (ਭਾਵ ਅੱਖਾਂ ਕੰਨ ਆਦਿ ਵਸ ਵਿਚ ਕਰਕੇ) ਹਰੀ ਦਾ ਨਾਮ ਸੁਣੋ, (ਅਤੇ ਜਗਤ ਵਿਚ ਵਿਚਰਨ ਵਿਚ ਆਪਣੇ ਲਈ) ਮਨ ਵਿਚ ਸੰਤੋਖ ਰੱਖੋ ਤੇ ਸਾਰੇ ਜੀਆਂ ਉਤੇ ਦਇਆ ਧਾਰਨ ਕਰੋ।
{ਸੰ. ਪੋ. ਭਾਗ-੪}

472. ਅਪਣੀ ਕਲਜਾਣ ਅਰਥ ਜੋ ਨਾਮ ਆਦਿ ਪਦਾਰਥ ਹਨ ਸੋ ਕਾਇਆਂ ਵਿਚ ਹੀ ਹਨ, ਬਾਹਰ ਭਾਲਣ ਦੀ ਲੋੜ ਨਹੀਂ ਹੈ। ਅੰਦਰ ਭਾਲਣ ਵਾਲੇ ਗੁਰਮੁਖ ਹਨ ਤੇ ਬਾਹਰ ਭਾਲਣ ਵਾਲੇ ਮੂਰਖ ਤੇ ਖਿੰਡੇ ਚਿੱਤਾਂ ਵਾਲੇ ਹਨ।
{ਸੰ. ਪੋ. ਭਾਗ-੪ ਪੰ: ੧੯੩੪}

473. ਹਰੀ ਦਾ ਅੰਦਰ ਵਸ ਜਾਣਾ, ਰਸਦਾਯਕ ਹੈ। ਇਹ ਖੁਸ਼ਕ, ਰਸ ਰਹਿਤ ਕੋਈ ਫਿੱਕੀ ਅਵਸਥਾ ਨਹੀਂ ਹੈ। ਏਹ ਰਾਮ ਰਸ ਐਤਨੀ ਰਸਦਾਯਕ ਵਸਤੂ ਹੈ ਕਿ ਇਸਦੇ ਮਾਣਨ ਵਾਲੇ ਨੂੰ ਸੰਸਾਰ ਦੇ ਰਸਾਂ ਤੋਂ ਵਾਂਜਿਆਂ ਗਿਆ ਨਹੀਂ ਸਮਝਣਾ ਚਾਹੀਦਾ, ਸਗੋਂ ਸਾਰੇ ਰਸ ਉਸਦੇ ਅੰਦਰ ਆ ਗਏ ਸਮਝਣੇ ਚਾਹੀਦੇ ਹਨ।
{ਸੰ. ਪੋ. ਭਾਗ-੪ ਪੰ: ੧੯੪੧}

474. ਪਾਪੀ (ਅੱਗੇ) ਨੰਗੇ ਜਾਂਦੇ ਹਨ, ਨਾਮੀ ਪੁਰਖ ਪਹਿਨਾਏ ਜਾਂਦੇ ਹਨ। ਤੇ ਪਾਰਲੇ ਲੋਕਾਂ ਦੇ ਵਾਸੀ ਉਹਨਾਂ ਦੇ ਦਰਸ਼ਨ ਕਰਕੇ ਪ੍ਰਸੰਨ ਹੁੰਦੇ ਹਨ।
{ਸੰ. ਪੋ. ਭਾਗ-੪ ਪੰ: ੧੯੪੧}

475. ਦੁਨੀਆਂ ਵਿਚ ਯਾ ਤਾਂ ਪਾਪ ਦਗ਼ਾ ਫ਼ਰੇਬ ਦਾ ਚਲਣ ਹੈ ਯਾ ਧਰਮ ਦੇ ਨਾਮ ਉੱਤੇ ਬਨਾਵਟ ਦਾ। ਅਸਲ ਬੜੀ ਘੱਟ ਹੈ। ਤਿਵੇਂ ਪ੍ਰੇਮ

ਦਾ ਵੀ ਲੋਕ ਬਨਾਵਟ ਤੇ ਦਿਖਲਾਵਾ ਕਰਦੇ ਹਨ। ਪ੍ਰੇਮ ਪਾਕੇ ਜੋ ਵਿਛੋੜੇ ਦਾ ਦੁੱਖ ਹੁੰਦਾ ਹੈ ਉਹ ਡਾਢੀ ਪੀੜਾ ਦਾ ਹੁੰਦਾ ਹੈ।..... ਇਸ ਲਈ ਅਸਲੀ ਪ੍ਰੇਮ ਉਨ੍ਹਾਂ ਪਾਸ ਹੀ ਹੁੰਦਾ ਹੈ ਜੋ ਇਸ ਪੀੜ ਨੂੰ ਸਹੇੜਦੇ, ਸਹਿੰਦੇ ਤੇ ਜਰਦੇ ਹਨ।

{ਸੰ. ਪੋ. ਭਾਗ-੪ ਪੰ: ੧੮੪੬}

476. ਸਤਿਗੁਰੂ ਵਿਚ ਵਾਹਿਗੁਰੂ ਦਾ ਨਿਵਾਸ ਹੁੰਦਾ ਹੈ। ਸੋ ਜੋ ਪੂਜਾ ਸਤਿਗੁਰੂ ਦੀ ਹੁੰਦੀ ਹੈ ਉਹ ਵਾਹਿਗੁਰੂ ਦੀ ਹੈ, ਤੇ ਜੋ ਕਰਦੇ ਹਨ ਉਹਨਾਂ ਵਿਚ ਸੱਚੀ ਜਗਜਾਸਾ ਵਾਹਿਗੁਰੂ ਰੂਪ ਹੈ, ਸੋ ਓਤ ਪੋਤ ਆਪ ਹੀ ਰੰਗ ਲਾ ਰਿਹਾ ਹੈ।

{ਸੰ. ਪੋ. ਭਾਗ-੪ ਪੰ: ੧੮੪੯}

477. ਹਰੀ ਅਪਣੇ ਭਗਤਾਂ ਦੀ ਪੈਜ ਆਪਣੀ ਪੈਜ ਜਾਣ ਕੇ ਬਚਾਉਂਦਾ ਹੈ।

{ਸੰ. ਪੋ. ਭਾਗ-੪ ਪੰ: ੧੮੬੯}

478. ਨਾਮ ਸਿਮਰੋ ਜੋ ਹਰ ਦਿਨ ਅੰਦਰ ਦੀ ਸੁੰਦਰਤਾ ਦੇ ਅਹਿਸਾਸ ਵਿਚ ਬੀਤੇ।

{ਸੰ. ਪੋ. ਭਾਗ-੪ ਪੰ: ੧੮੮੬}

479. (ਦੁਨੀਆਵੀ ਮਿੱਤ੍ਰ) ਕਹਾਉਂਦੇ ਤਾਂ ਮਿੱਤ੍ਰ ਹਨ, ਪਰ ਸਾਂਈਂ ਸਿਮਰਣ ਵੱਲੋਜ ਸੁਰਤ ਨੂੰ ਕੱਢਕੇ ਆਪਣੇ ਵੱਲ ਪਾਉਂਦੇ ਹਨ; ਪਰ ਜਦ ਚਲਣ ਦਾ ਸਮਾਂ ਆਉਂਦਾ ਹੈ ਤਾਂ ਇੱਕ ਕਦਮ ਵੀ ਨਾਲ ਨਹੀਂ ਚੱਲ ਸਕਦੇ ਤੇ ਕਿਵੇਂ ਵੀ ਸਹਾਈ ਨਹੀਂ ਹੋ ਸਕਦੇ। ਭਾਵ ਏਹ ਹੈ ਕਿ ਇਨ੍ਹਾਂ ਥੋੜੇ ਕਾਲ ਦੇ ਮਿੱਤ੍ਰਾਂ ਨਾਲੋਂ ਸਦੈਵੀ ਤੇ ਸਰਬ ਸਮਰੱਥ ਨਾਲ ਮਿਤ੍ਰਾਈ ਪਾਓ, ਜੋ ਸਿਮਰਣ ਨਾਲ ਪੈਂਦੀ ਹੈ।

{ਸੰ. ਪੋ. ਭਾਗ-੪ ਪੰ: ੧੮੮੬}

480. ਹੇ ਵਾਹਿਗੁਰੂ! ਮੈਨੂੰ ਇਸ ਜਗਤ ਵਿਚ ਖਾਣ ਪਹਿਰਨ ਨੂੰ ਤੂੰ ਸਭ ਕੁੱਝ ਦਿੱਤਾ ਹੈ, ਪਰ ਏਹ ਥਾਂ ਸਦਾ ਰਹਿਣੇ ਦੀ ਨਹੀਂ। ਮੈਂ ਇਥੇ ਮਹਿਮਾਨ ਹਾਂ। ਮੈਨੂੰ ਏਥੇ ਅਗਲੇ ਸਫ਼ਰ ਲਈ ਤੋਸ਼ਾ ਬੀ ਦੇਹ।

ਤੇਰੀ ਮਿਹਰਬਾਨੀ ਅਰਥਾਤ ਮਹਿਮਾਨ ਨਿਵਾਜ਼ੀ ਤਾਂ ਹੀ ਸਫ਼ਲ ਹੈ ਜੇ ਸੱਚੇ ਨਾਮ ਦਾ ਤੋਸ਼ਾ ਬੀ ਮੈਨੂੰ ਦੇਂਦਾ ਰਹੇਂ।
{ਸੰ. ਪੋ. ਭਾਗ-੪ ਪੰ: ੧੮੮੮}

481. ਪਰਮੇਸ਼ੂਰ ਪ੍ਰੇਮੀ 'ਪਦਾਰਥਾਂ ਤੋਂ ਵੈਰਾਗੀ ਤੇ ਹਉਮੈਂ ਤੇ ਬਿਜਈ' ਹੋ ਜਾਂਦਾ ਹੈ। ਐਸੇ ਪੁਰਖ ਨੂੰ ਮਿਤ ਤੋਂ ਪਰੇ ਤੇ ਮਨ ਬੁੱਦੀ ਦੀ ਗੰਮਤਾ ਤੋਂ ਪਰੇ ਪਰਮਾਤਮਾਂ ਦਾ ਅਨੁਭਵ ਹੋ ਜਾਂਦਾ ਹੈ। ਉਹ ਪੁਰਖ ਸਦਾ ਸੁਖ ਦੀ ਹਾਲਤ ਵਿਚ ਵੱਸਦਾ ਹੈ।
{ਸੰ. ਪੋ. ਭਾਗ-੪ ਪੰ: ੧੯੪੦}

482. ਜੋ ਤੁਸਾਂ ਨੂੰ ਨੈਣਾਂ ਨਾਲ ਵੇਖਣ ਵਿਚ ਸੁਖੀ ਦਿੱਸਦੇ ਹਨ ਜੇ ਉਨ੍ਹਾਂ ਦੇ ਅੰਦਰ ਝਾਤ ਮਾਰੋ ਤਾਂ ਓਹ ਦੁਖੀ ਹਨ ਕਿਉਂਕਿ ਉਨ੍ਹਾਂ ਦੇ ਅੰਦਰ ਚਿੰਤਾ ਹੁੰਦੀ ਹੈ ਕਮਾਏ ਨੂੰ ਸੁਰੱਖਅਤ ਰੱਖਣ ਦੀ, ਅਨ ਕਮਾਏ ਨੂੰ ਕਮਾਉਣਾ ਦੀ, ਆਗੰਤਕ (ਭਵਿਖ ਵਿਚ) ਹੋਣੀਆਂ ਦੀ। ਸੋ ਚਿੰਤਾ ਦੁੱਖ ਅੰਦਰ ਕੁਰ ਕੁਰ ਕਰਦਾ ਰਹਿੰਦਾ ਹੈ। ਸੋ ਨਾਮ ਜਪਕੇ ਸਤਜ ਵਸਤੂ ਦੀ ਲੱਖਤਾ ਰੂਪੀ ਪਦਾਰਥ ਜਿਸ ਨੇ ਕਮਾ ਲਿਆ ਉਹੀ ਸੁਖੀ ਹੁੰਦਾ ਹੈ ਅੰਦਰੋਂ।
{ਸੰ. ਪੋ. ਭਾਗ-੪ ਪੰ: ੧੮੮੯}

483. ਸ਼ਰੀਰ ਦੇ ਅੰਦਰ ਜੋ ਜੀਵਤ ਵਸਤੂ ਹੈ ਉਹ ਅਚਰਜ ਰੂਪ ਹੈ। ਉਸ ਨੂੰ ਅਪਣੇ ਰੂਪ ਵਿਚ ਲਿਆਓ, ਨਾਮ ਨਾਲ ਹਰੀ ਗੁਣ ਗਾਇਨ ਨਾਲ ਉਸ ਤੋਂ ਗ਼ਮ ਲਾਉਣ ਵਾਲੀ ਮੈਲ ਕੱਟ ਦਿਓ ਤਾਂ ਖ਼ੁਸ਼ੀ ਦੇਖ ਲਓ। ਉਹ ਅੰਦਰਲਾ ਜੀਵਤ ਕਿਣਕਾ ਤਾਂ ਤੁਸਾਂ ਜਗਤ ਦੀਆਂ ਵਡਿਆਈਆਂ ਪ੍ਰਾਪਤ ਕਰਨ ਦੇ ਫ਼ਿਕਰਾਂ ਵਿਚ ਲਾ ਛੱਡਿਆ ਹੈ, ਖ਼ੁਸ਼ੀ ਕਿਥੋਂ ਆਵੇ? {ਸੰ. ਪੋ. ਭਾਗ-੪ ਪੰ: ੧੮੯੧}

484. (ਸਤਿਸੰਗ ਵਿਚ) ਨਾਮ ਤੇ ਬਾਣੀ ਦਾ ਪ੍ਰਵਾਹ ਚਲਦਾ ਹੈ। ਜਿਸ ਤੋਂ ਪ੍ਰੇਮ ਰਸ ਪ੍ਰਾਪਤ ਹੁੰਦਾ ਹੈ। ਇਹ ਪ੍ਰੇਮ ਰਸ ਅਜਰ ਵਸਤੂ ਹੈ, ਇਸਨੂੰ ਜਰਨਾ ਬਣਦਾ ਹੈ, ਨਾ ਜਰੋ ਤਾਂ ਹਾਨੀ ਹੁੰਦੀ ਹੈ। ਜਰ ਲੈਣ ਦਾ ਫਲ ਇਹ ਹੁੰਦਾ ਹੈ ਕਿ ਮੁੜਕੇ ਜਨਮ ਮਰਨ ਨਹੀਂ ਹੁੰਦਾ।
{ਸੰ. ਪੋ. ਭਾਗ-੪ ਪੰ: ੧੮੯੮}

485. ਉਸ (ਅਕਾਲ ਪੁਰਖ) ਦਾ ਰੂਪ ਹੈ ਬਿਸਮਾਦ=ਅਸਚਰਜ।....... ਅਸਚਰਜ ਰੂਪ ਸੁੰਦਰਤਾ ਦੇ ਕਮਾਲ ਦਾ ਹੈ, ਜਿੱਥੇ ਸੁੰਦਰਤਾ ਅਤਿਸ਼ਯ ਤੇ ਅਮਿਤ ਹੋ ਜਾਂਦੀ ਹੈ ਉਥੇ ਬਿਸਮਾਦ ਹੈ।
{ਸੰ. ਪੋ. ਭਾਗ-੪ ਪੰ: ੧੯੦੨}

486. ਜੀਵਨ ਪਦਵੀ ਉਸ ਦਾ ਨਾਮ ਹੈ ਜੋ ਜਨਮ ਮਰਨ ਤੋਂ ਰਹਿਤ ਆਤਮ ਲੱਖਤਾ ਵਿਚ ਅਮਰ ਕਰ ਦੇਂਦੀ ਹੈ। ਨਿਰਬਾਣ ਉਸ ਅਵਸਥਾ ਨੂੰ ਕਹਿੰਦੇ ਹਨ ਜਿਸ ਵਿਚ ਕੋਈ ਸੰਭਾਵਨਾ ਮੁੜ ਜੀਵਤ ਭਾਵ ਵੱਲ ਆਉਣ ਦੀ ਨਹੀਂ ਰਹਿੰਦੀ, ਪੂਰਨ ਮੁਕਤ ਅਵਸਥਾ।
{ਸੰ. ਪੋ. ਭਾਗ-੪ ਪੰ: ੧੯੦੯}

487. ਹਠ, ਜਪ, ਤਪ ਤਿਆਗ ਵੈਰਾਗ ਜੋ ਕਾਹਲੀ ਵਿਚ ਤੇ ਬੇਸਮਝੇ ਕਰੀਦੇ ਹਨ ਉਹ ਕਲਯਾਣ ਨਹੀਂ ਕਰਦੇ। ਉਨ੍ਹਾਂ ਦਾ ਫਲ ਗਿਰਾਉ ਹੁੰਦਾ ਹੈ, ਕਿਉਂਕਿ ਅੰਦਰ ਪਦਾਰਥਕ ਭੁੱਖ ਲੱਗੀ ਹੋਈ ਸੀ ਜਦੋਂ ਉਹ ਘਰ ਬਾਰ ਛੱਡਕੇ ਅਤੀਤ ਹੋਏ ਸਨ।
{ਸੰ. ਪੋ. ਭਾਗ-੪ ਪੰ: ੧੯੧੨}

488. ਜੇ ਸਾਰੇ ਸੁਖਾਂ ਦੀ ਲੋੜ ਹੈ ਤਾਂ ਐਉਂ ਕਰੋ:-
1. ਸੱਚ ਦੀ ਕਮਾਈ ਕਰੋ।
2. ਨਾਮ ਦੀ ਅਰਾਧਨਾ ਕਰੋ।
3. ਪਾਰਬ੍ਰਹਮ ਪਰਮੇਸ਼ੁਰ ਦੀ ਹਜ਼ੂਰੀ ਵਿਚ ਵਸੋ। (ਨਾਮ ਅਰਾਧਣ ਨਾਲ ਹਜ਼ੂਰੀ ਵਾਸਾ ਹੁੰਦਾ ਹੈ। ਹਜ਼ੂਰੀ ਦਾ ਭਾਵ ਚਿਤ ਵਿਚ ਰੱਖ ਕੇ ਨਾਮ ਜਪਿਆਂ ਨਾਮ ਨਾਮੀ ਵਿਚ ਲੈ ਜਾਂਦੀ ਹੈ)।
4. ਨਿੰਮ੍ਰਤਾ ਧਾਰਣ ਕਰੋ। (ਨਿੰਮ੍ਰਤਾ ਨਾਲ ਹਉਮੈ ਘਟਦੀ ਹੈ, ਹਉਮੈ ਘਟਣ ਤੇ ਹਟਣ ਨਾਲ ਵਾਹਿਗੁਰੂ ਵਿਚ ਸਮਾਈ ਹੁੰਦੀ ਹੈ)।
5. ਸਿਰਫ਼ ਨਿੰਮ੍ਰਤਾ ਕਾਫ਼ੀ ਨਹੀਂ; ਚਾਹੀਦਾ ਹੈ ਕਿ ਕਿਸੇ ਨੂੰ ਦੁੱਖ ਨਾ ਦਿਓ। ਇਸ ਵਿਚ ਇਸ਼ਾਰਾ ਹੈ ਕਿ ਸਰਬੱਤ ਦੇ ਭਲੇ ਵਿਚ ਰਹੋ।
6. ਨਾਮ ਅਭਿਜਾਸੀ ਨੂੰ ਅਕਸਰ ਲੋਕੀ ਐਸੇ ਮਿਲਦੇ ਹਨ ਜੋ ਕਿ ਸਾਂਈਂ ਦੇ ਪਾਸੇ ਲੱਗਦੇ ਨਹੀਂ, ਇਸ ਕਰਕੇ ਕਿ ਅਸੀਂ ਪਾਪੀ ਹਾਂ,

ਸਾਨੂੰ ਰੱਬ ਜੀ ਤੋਂ ਸ਼ਰਮ ਆਉਂਦੀ ਹੈ। ਉਹਨਾਂ ਨੂੰ ਡੰਕੇ ਦੀ ਚੋਟ ਦੱਸ ਦਿਓ ਕਿ (ਵਾਹਿਗੁਰੂ) ਵੈਰੀ ਨਹੀਂ, ਦੁੱਖ ਦੇਕੇ ਰਾਜ਼ੀ ਨਹੀਂ, ਉਹ ਪ੍ਰੇਮ- ਸਰੂਪ ਹੈ। (ਉਹ) ਪਤਿਤਾਂ ਨੂੰ ਪਾਵਨ ਕਰਨ ਵਾਲਾ ਹੈ।.....ਕਰਤਾ ਪੁਰਖ ਹੋਕੇ ਪਿਤਾ ਹੈ, ਪਿਤਾ ਪੁਤ੍ਰ ਦੇ ਅਪਰਾਧ ਬਖ਼ਸ਼ਦਾ ਹੈ। {ਸੰ. ਪੋ. ਭਾਗ-੪ ਪੰ: ੧੯੧੨}

489. ਰਸਨਾ ਨਾਲ ਸਿਫਤ ਗਾਵੋ, ਸਲਾਹੁਤ ਕਰੋ, ਨਾਮ ਜਪੋ, ਮਨ ਨੂੰ ਉਸ (ਵਾਹਿਗੁਰੂ) ਵਿੱਚ ਮੋੜ-ਮੋੜ ਕੇ ਲਾਈ ਰੱਖੋ। ਮਨ ਨੂੰ ਨਾਮ ਦੀ ਭੁੱਖ ਲੱਗੀ ਹੀ ਰਹੇ, ਤੇ ਇਹ ਭੁੱਖ ਹਰੀ ਰਸ ਨਾਲ, ਜੋ ਨਾਮ ਤੋਂ ਪ੍ਰਾਪਤ ਹੁੰਦਾ ਹੈ, ਤ੍ਰਿਪਤ ਹੁੰਦੀ ਹੈ।
{ਸੰ. ਪੋ. ਭਾਗ-੪ ਪੰ: ੧੮੫੬}

490. ਪ੍ਰਭੂ ਦੇ ਨਾਮ ਸਿਮਰਨ, ਸਿਮਰਨ ਪ੍ਰੀਤੀ ਤੇ ਹਰੀ ਪ੍ਰੀਤੀ ਵੱਲੋਜ ਜੀਵ ਕਦੇ ਕੋਈ ਸੱਟ ਖਾਕੇ ਮੂੰਹ ਨਾ ਮੋੜੇ। ਹਰ ਮੁਸ਼ਕਲ ਤੇ ਹੋਣੀ ਨੂੰ ਅਪਣੇ ਕਰਮਾਂ ਦਾ ਫਲ ਸਮਝੇ ਤੇ ਰਜ਼ਾ ਜਾਣੇ; ਜਿਸ ਦੀ ਜੀਵ ਨੂੰ ਸਮਝ ਨਹੀਂ ਹੈ। ਇਸ ਦਾ ਦਾਰੂ ਦੱਸਿਆ (ਹੈ) .....ਅਰਦਾਸ।
{ਸੰ. ਪੋ. ਭਾਗ-੪ ਪੰ: ੧੯੨੦}

491. ਅਰਦਾਸ (ਕਰੋ) ਸਭ ਮੁਸ਼ਕਿਲਾਂ ਨੂੰ ਦੂਰ ਕਰਨ ਲਈ, ਮੁਸ਼ਕਿਲਾਂ ਦੇ ਆ ਪਿਆਂ ਅਪਣੇ ਨਿਸ਼ਚੇ ਭਰੋਸੇ ਦੀ ਅਡੋਲਤਾ ਲਈ ਅਤੇ ਲੱਗੇ ਰਹਿਣ ਦੀ ਸਲਾਮਤੀ ਲਈ ਅਰਦਾਸ ਕਰੋ ਕਿ ਹੇ ਦਾਤਾ ਮੈਂ ਤੇਰੇ ਗੁਣ ਗਾਉਣ ਵਾਲਾ ਤੇ ਦਰ ਤੇ ਖੜਾ ਮੰਗਤਾ ਇੱਕ ਢਾਡੀ ਦੀ ਨਿਆਈਂ ਹਾਂ, ਮੈਨੂੰ ਇਹ ਮਾਨ ਦੇਹ ਕਿ ਨਿਸ਼ਚਾ ਅਡੋਲ ਰਹੇ, ਸਿਮਰਨ ਅਛਲ ਰਹੇ, ਪ੍ਰੀਤ ਅਟੁੱਟ ਰਹੇ, ਦਰ ਕਦੇ ਨਾ ਛੱਡਾਂ ਸਦਾ ਮਨ ਤੇ ਤਨ ਵਿਚ ਚਾਉ ਭਰਿਆ ਰਹੇ ਤੇ ਆਪ ਦੇ ਮਿਲਾਪ ਦੀ ਲੋਚਾ ਸਦਾ ਲੱਗੀ ਰਹੇ। {ਸੰ. ਪੋ. ਭਾਗ-੪ ਪੰ: ੧੯੨੦}

492. ਪਤਿ ਉਹ ਹੈ ਜੋ ਦਰਗਾਹੇ ਜਾ ਕੇ ਹਰੀ ਨੂੰ ਪਰਵਾਨ ਹੋਸੀ। ਇਕ ਹਰੀ ਦੀ ਅਨਿਨ ਭਗਤੀ ਅਸਲ ਪਤਵੰਤਾ ਕੰਮ ਹੈ।
{ਸੰ. ਪੋ. ਭਾਗ-੪ ਪੰ: ੧੯੨੫}

493. ਭਗਤੀ ਦਾ ਸਰੂਪ ਹੈ:- ਨਾਮ ਸਿਮਰਨ, ਹਰੀ ਕੀਰਤਨ, ਸਿਦਕ, ਭਰੋਸਾ, ਪ੍ਰੇਮ। {ਸੰ. ਪੋ. ਭਾਗ-੪ ਪੰ: ੧੯੩੦}

494. ਲੋੜ ਹੈ ਜੀਵ ਨੂੰ ਨਿਰਭੈ ਪਦ ਦੀ, ਜਿੱਥੇ ਕਾਲ ਦਾ ਭੈ ਦੂਰ ਹੋਵੇ ਤੇ ਸਭ ਪ੍ਰਕਾਰ ਦੇ ਭੈਆਂ ਤੋਂ ਨਿਰਭੈਤਾ ਪ੍ਰਾਪਤ ਹੋਵੇ (ਇਸਦਾ ਸਾਧਨ ਹੈ:)-ਉਸ ਨਿਰਗੁਣ ਦੇ ਨਾਮ ਨੂੰ ਲੱਗ ਪਓ ਤੇ ਐਸਾ ਲੱਗ ਕਿ ਉਸ ਤੋਂ ਕਦੇ ਉਦਾਸੀ ਨਾ ਧਾਰਨ ਕਰ। ਇਹ ਨਾਮ ਸਿਮਰਨ ਦਾ ਜੋ ਪਰਚਾ ਹੈ ਇਸ ਵਿਚ ਇਸ ਅਪਣੇ ਮਨ ਨੂੰ ਪਰਚਾਈ ਰੱਖ। ਐਸਾ ਕਰਨੇ ਤੇ ਸਦੈਵੀ ਲਗਨ ਪਰਮਾਤਮਾਂ ਨਾਲ ਲੱਗੀ ਰਹਿਣੇ ਤੇ ਉਸ ਨਾਲ ਤਦਰੂਪਤਾ ਪ੍ਰਾਪਤ ਹੋਵੇਗੀ, ਉਹ ਟਿਕਾਣਾ ਨਿਰਭੈ ਪਦ ਹੋਵੇਗਾ।
{ਸੰ. ਪੋ. ਭਾਗ-੪ ਪੰ: ੧੯੩੭}

495. ਅਸਾਂ 'ਉਸ' ਨੂੰ ਇੱਛਣਾ ਲੋਚਨਾ ਹੈ, ਉਸ ਦੀਆਂ ਦਾਤਾਂ ਨੂੰ, ਚਾਹੇ ਮੁਕਤੀਆਂ ਹਨ, ਨਹੀਂ ਲੋਚਣਾ। ਜਦ ਅਸੀਂ ਦਾਤੇ ਦੇ ਪ੍ਰੇਮ ਵਿਚ ਹਾਂ ਤਾਂ ਮੁਕਤੀ ਸਮੇਤ ਸਭੇ ਦਾਤਾਂ ਸਾਡੇ ਪਿੱਛੇ ਪਈਆਂ ਫਿਰਨਗੀਆਂ। {ਸੰ. ਪੋ. ਭਾਗ-੪ ਪੰ: ੧੯੭੮}

496. ਅਨਭਉ ਯਾ ਅਨੁਭਵ ਉਹ ਗਿਆਨ ਹੈ ਜੋ ਜਾਣਨ ਮਾਤ੍ਰ ਨਹੀਂ, ਪਰ ਮਾਣਨ ਰੂਪ ਹੈ। (ਯਾਨੀ) ਜਿਸ ਨੂੰ ਜਾਣਨਾ ਹੈ ਉਸ ਦਾ ਸਾਖਜਾਤਕਾਰ ਹੋ ਜਾਣਾ।
{ਸੰ. ਪੋ. ਭਾਗ-੪ ਪੰ: ੧੯੮੭}

497. ਜਗਤ ਦੇ ਅਗਿਆਨੀ ਲੋਕ, ਜੋ ਮਾਇਆ ਵਿਚ ਵੇਹੜੇ ਹਨ, ਜਦ ਮਰਦੇ ਹਨ ਤਾਂ ਉਨ੍ਹਾਂ ਦਾ ਜਨਮ ਮਰਨ ਕੱਟ ਨਹੀਂ ਹੁੰਦਾ, ਓਹ ਕਰਮਾਂ ਵੱਸ ਮੁੜ ਮੁੜ ਜੰਮਦੇ ਤੇ ਮਰਦੇ ਹਨ, ਉਨ੍ਹਾਂ ਨੂੰ ਵਾਸ਼ਨਾ ਖਿੱਚਕੇ ਮੁੜ ਲੈ ਆਉਂਦੀਆਂ ਹਨ।
{ਸੰ. ਪੋ. ਭਾਗ-੪ ਪੰ: ੧੯੭੪}

498. ਮੌਤ ਤੋਂ ਲੋਕੀ ਡਰਦੇ ਕਿਉਂ ਹਨ? ਭੋਗ ਬ੍ਰਿਤੀਆਂ ਹੋਣ ਕਰਕੇ ਹਰ ਮਰਨੇ ਨਾਲ ਸ਼ਰੀਰਕ ਸੁਖ ਭੋਗ ਮਿਟਦੇ ਹਨ, ਪਿਜਾਰੇ ਵਿਛੁੜਦੇ

ਹਨ, ਪਦਾਰਥ ਛੱਡਨੇ ਪੈਂਦੇ ਹਨ, ਇਸ ਕਰਕੇ ਮਰਨ ਤੋਂ ਸਾਰੇ ਡਰਦੇ ਹਨ। {ਸੰ. ਪੋ. ਭਾਗ-੪ ਪੰ: ੧੯੭੪}

499. ਜਿਨ੍ਹਾਂ ਨੂੰ ਗੁਰ ਸ਼ਬਦ ਮਿਲ ਗਿਆ ਤੇ ਨਾਮ ਦੀ ਕਮਾਈ ਕਰ ਲਈ ਉਹ ਨਹੀਂ ਇਸ ਮੌਤ ਤੋਂ ਡਰਦੇ, ਕਿਉਂਕਿ ਉਨ੍ਹਾਂ ਨੂੰ ਗਜਾਨ ਹੋ ਜਾਂਦਾ ਹੈ ਕਿ ਹੁਉਮੈ ਵਿਚ ਫਾਥਿਆਂ ਨੂੰ ਜਨਮ ਹੁੰਦਾ ਹੈ ਸਾਡੀ ਫਾਹੀ ਟੁੱਟ ਗਈ ਹੈ ਤੇ ਅਸੀਂ ਅਮਰ ਹੋ ਗਏ ਹਾਂ।
{ਸੰ. ਪੋ. ਭਾਗ-੪ ਪੰ: ੧੯੭੪}

500. ਅਸਾਂ ਮਨ ਨੂੰ ਮਾਰਨਾ ਨਹੀਂ, ਇਸ ਨੂੰ ਸੰਸਾਰਾਕਾਰਤਾ ਤੋਂ ਬਦਲਕੇ ਇਸ਼੍ਵਰਾਕਾਰ ਕਰਨਾ ਹੈ।
{ਸੰ. ਪੋ. ਭਾਗ-੪ ਪੰ: ੧੯੯੦}

501. (ਮਨ) ਦੀ ਖ਼ਸਲਤ (ਸੁਭਾਓ) ਹੈ 'ਚੇਤਨਤਾ' 'ਚਿੰਤਨ ਕਰਨਾ'। ਉਸ ਦੇ ਚਿੰਤਨ ਨੂੰ ਨਾ ਕੱਟੋ ਉਹ ਉਸਦਾ ਸਰੂਪ ਕੱਟਣਾ ਹੋਵੇਗਾ। ਉਸਦੇ ਚਿੰਤਨ ਦਾ ਆਲੰਬ (ਆਸਰਾ) ਬਦਲੋ, "ਮਾਇਆ ਤੇ ਹਉ" ਦੀ ਥਾਂ ਉਸ ਦੇ ਚਿੰਤਨ ਦਾ ਆਲੰਬ (ਆਸਰਾ) ਬਣਾ ਦਿਓ ਅਕਾਲ ਪੁਰਖ ਦਾ ਚਿੰਤਨ, ਬ੍ਰਹਮ ਚਿੰਤਨ। ਇਹ ਹੋਇਗਾ ਮਨ ਦਾ ਮਾਰਨਾ ਜੋ ਭਗਤੀ ਵਿਚ ਪਰਵਾਨ ਹੈ।
{ਸੰ. ਪੋ. ਭਾਗ-੪ ਪੰ: ੧੯੯੧}

502. ਕਰਮ ਕਾਂਡੀ ਕਰਮ ਹਉਂ ਆਸ੍ਰਿਤ ਹੁੰਦੇ ਹਨ ਸੋ ਹਉਂ ਤੋਂ ਮੁਕਤੀ ਨਹੀਂ ਦੇਂਦੇ। ਨਾਮ ਦਾ ਸਿਮਰਨ ਹਉਂ ਨੂੰ ਕੱਟਦਾ ਤੇ ਸੁਰਤ ਵਿਚ ਮੁਕਤੀ ਦਾਤਾ ਵਾਹਿਗੁਰੂ ਨੂੰ ਵਸਾਕੇ ਮਾਯਾ ਤੋਂ ਕੱਢਕੇ ਕਰਤਾ ਪੁਰਖ ਵਿਚ ਪੁਚਾ ਦੇਂਦਾ ਹੈ। {ਸੰ. ਪੋ. ਭਾਗ-੪ ਪੰ: ੧੯੯੫}

503. (ਕਬੀਰ ਜੀ) ਇਖ਼ਲਾਕੀ ਕਰਮਾਂ ਤੋਂ ਮਨ੍ਹਾਂ ਨਹੀਂ ਕਰ ਰਹੇ, ਉਹ ਤਾਂ ਨਾਮ ਸਿਮਰਨ ਦੇ ਸਹਾਈ ਹੁੰਦੇ ਹਨ, ਪਰ ਓਹਨਾਂ ਦਾ ਹੰਕਾਰ ਧਾਰਨ ਨਹੀਂ ਕਰੀਦਾ, ਉਹ ਤਾਂ ਨਾਮੀ ਪੁਰਖ ਨੂੰ ਸੁਰਤ ਦੇ ਇਸ਼ਨਾਨ ਦਾ ਕੰਮ ਦੇਂਦੇ ਹਨ।
{ਸੰ. ਪੋ. ਭਾਗ-੪ ਪੰ: ੧੯੯੫}

504. ਸੱਚ ਪਛਾਣੇ ਤੇ ਸੱਚ ਸਰੂਪ ਹੋ ਜਾਈਦਾ ਹੈ, 'ਸੱਚ ਸਰੂਪ' ਨੂੰ ਆਵਾਗਵਨ ਹੋ ਨਹੀਂ ਸਕਦਾ।
{ਸੰ. ਪੋ. ਭਾਗ-੪ ਪੰ: ੨੦੦੪}

505. (ਮਨ ਨੂੰ) ਆਵਾਗਵਨ ਨਹੀਂ ਵਯਾਪਦਾ, ਇਸ ਦਾ ਰੂਪ-ਰੇਖ ਕੋਈ ਨਹੀਂ, ਇਹ ਸੱਤਯ ਸਰੂਪ ਹੈ।
{ਸੰ. ਪੋ. ਭਾਗ-੪ ਪੰ: ੨੦੦੫}

506. ਪਰਮੇਸ਼ੁਰ ਨੇ ਸੁਰਤ ਵਿਚ ਹੀ ਵੱਸਣਾ ਹੈ, ਸੁਰਤ ਭਰੀ ਪਈ ਹੈ ਭੋਗੇ ਹੋਏ ਵਿਸ਼ੈ ਸੁੱਖਾਂ ਦੀ 'ਮੈਲ' ਨਾਲ ਤੇ ਅਨਭੋਗਿਆਂ ਦੀ ਮੰਗ ਨਾਲ। {ਸੰ. ਪੋ. ਭਾਗ-੪ ਪੰ: ੨੦੦੫}

507. ਇਸ ਵਿਸ਼ੇ ਸੁੱਖ ਭੋਗੇ ਦੀ 'ਮੈਲ' ਤੇ ਅਨਭੋਗੇ ਦੀ 'ਮੰਗ' ਕਿਵੇਂ ਦੂਰ ਹੋਵੇ ? ਉਤਰ- ਭਗਤੀ ਕਰਕੇ ਤੇ ਭਗਤੀ ਪ੍ਰੇਮ ਵਾਲੀ ਕਰਕੇ। (ਪ੍ਰੇਮਾ ਭਗਤੀ ਦਾ ਪ੍ਰਕਾਰ ਹੈ) ਨਾਮ ਦੀ ਅਰਾਧਨਾ। ਨਾਮ ਨਾਲ 'ਹਰਿ ਕਾ ਬਿਲੋਵਨਾ' ਅੰਦਰ ਹੋਏਗਾ, ਜਿਸ ਨਾਲ ਗਯਾਨ ਸਰੂਪੀ ਮਨ ਮੱਖਣ ਵਾਂਙੂ ਅਲੱਗ ਹੋਕੇ ਪ੍ਰਤੀਤ ਦੇ ਜਾਏਗਾ।
{ਸੰ. ਪੋ. ਭਾਗ-੪ ਪੰ: ੨੦੦੭}

508. ਸੰਸਾਰਕ ਲੋੜਾਂ ਲਈ ਬੀ ਕਿਸੇ ਹੋਰ ਦੇਵੀ ਦੇਉਤੇ ਵੱਲ ਜਾਣ ਦੀ ਲੋੜ ਨਹੀਂ, ਕੇਵਲ ਉਸੇ ਪ੍ਰਭੂ ਦੀ ਸ਼ਰਣ ਵਿਚ ਰਹਿਣਾ, ਉਸੇ ਦੇ ਆਸਰੇ ਉਸੇ ਦੇ ਭਰੋਸੇ ਉਸ ਦੇ ਮਾਣ ਤੇ ਰਹਿਣਾ ਚਾਹੀਏ।
{ਸੰ. ਪੋ. ਭਾਗ-੪ ਪੰ: ੨੦੧੧}

509. ਜਿਸਦੇ ਅੰਦਰ ਸਾਂਈਂ ਹੈ, ਉਸ ਦੀਆਂ ਲੋੜਾਂ ਸਾਂਈਂ ਆਪ ਪੂਰੀਆਂ ਕਰੇਗਾ।
{ਸੰ. ਪੋ. ਭਾਗ-੪ ਪੰ: ੨੦੧੧}

510. ਪੱਕੀ ਪ੍ਰੀਤ ਦੀ ਇਹੀ ਨਿਸ਼ਾਨੀ ਹੈ ਕਿ ਪ੍ਰੀਤਮ ਕਦੇ0 ਵਿਸਰਦਾ ਨਹੀਂ।
{ਸੰ. ਪੋ. ਭਾਗ-੪ ਪੰ: ੨੦੧੫}

511. ਜਿਵੇਂ ਭਗਤ ਪਰਮੇਸ਼ੁਰ ਨੂੰ ਪਿਆਰ ਕਰਦੇ ਸੁੱਖ ਮਾਣਦੇ ਹਨ, ਇਸੇ ਤਰ੍ਹਾਂ ਭਗਤਾਂ ਦੇ ਪ੍ਰੇਮ ਦਾ ਰਸ ਹਰੀ ਮਾਣਦਾ ਹੈ, ਉਹ ਹੋਇਆ ਜੋ ਪ੍ਰਿਯ (ਪ੍ਰੇਮ) ਸਰੂਪ। ਪ੍ਰੇਯ ਦਾ ਕੱਮ ਹੈ ਪ੍ਰੇਮ ਕਰਨਾ ਤੇ ਪ੍ਰੇਮ ਕੀਤੇ ਜਾਣਾ।
{ਸੰ. ਪੋ. ਭਾਗ-੪ ਪੰ: ੨੦੨੧}

512. ਮਨ ਨੂੰ ਪਾਵਨ ਤੋਂ ਹੋੜ ਹੋੜ ਕੇ ਟਿਕਾ ਟਿਕਾਕੇ ਸਿਮਰਨ ਕਰੋ, ਇਸਦਾ ਫਲ ਅੰਮ੍ਰਿਤ ਪੀਣਾ ਹੋਵੇਗਾ, ਸਾਖਜਾਕਾਰ (ਯਾ ਗਯਾਨ) ਰੂਪੀ ਮਖਣ ਪ੍ਰਾਪਤ ਹੋਵੇਗਾ। ਭਾਵ ਤੁਸੀਂ ਨਾਮ ਸਿਮਰਣ ਨਾਲ "ਪਰਮਾਤਮ ਸਾਖਜਾਤਕਾਰਤਾ" ਤੱਕ ਅੱਪੜ ਪਓਗੇ।
{ਸੰ. ਪੋ. ਭਾਗ-੪ ਪੰ: ੨੦੩੮}

513. ਜਦ ਅਵਿਦਯਾ ਕਿ ਮਾਯਾ ਜਾਲ ਦਾ ਭ੍ਰਮ ਦੂਰ ਹੋ ਜਾਏ ਤਾਂ ਪਹਿਲਾਂ ਪ੍ਰਕਾਸ਼ ਰੂਪ ਅਪਣਾ ਆਪਾ ਭਾਨ ਹੋ ਆਉਂਦਾ ਹੈ, ਫਿਰ ਪ੍ਰਕਾਸ਼ ਰੂਪ ਪਰਮਾਤਮ ਦੇਵ ਭਾਨ ਹੋ ਆਉਂਦੇ ਹਨ ਤੇ ਫੇਰ ਇਹ "ਵਿਸ ਸੰਸਾਰ" "ਹਰੀ ਰੂਪ" ਹੋ ਕੇ ਦਿੱਸ ਪੈਂਦਾ ਹੈ।
{ਸੰ. ਪੋ. ਭਾਗ-੪ ਪੰ: ੨੦੩੯}

514. ਉਨਮਨ (ਅਵਸੱਥਾ ਹੈ) ਮਨ ਨੂੰ ਉਚਯਾਣ ਵਿਚ ਰੱਖਣ ਵਾਲੀ ਹਾਲਤ। {ਸੰ. ਪੋ. ਭਾਗ-੪ ਪੰ: ੨੦੩੯}

515. (ਸਹਜ ਪਦ ਉਸ) ਅਵਸਥਾ ਨੂੰ ਦੱਸਦਾ ਹੈ ਜੋ ਭਗਤ ਨੂੰ ਸਭ ਤੋਂ ਸ਼ਿਰੋਮਣੀ ਵਸਤੂ ਪ੍ਰਾਪਤ ਹੁੰਦੀ ਹੈ। 'ਅਵਸਥਾ' ਪਦ ਵਿਚ ਬਦਲਨੇ ਦੀ ਸੰਭਾਵਨਾ ਹੁੰਦੀ ਹੈ, "ਸਹਜ" ਵਿਚ ਨਹੀਂ। ਇਸ ਕਰਕੇ 'ਸਹਜ' ਸਰਬ ਉੱਤਮ ਅਵਸਥਾ ਤੋਂ ਉਪਰ ਹੈ।
{ਸੰ. ਪੋ. ਭਾਗ-੪ ਪੰ: ੨੦੪੯}

516. ਉਪਾਧੀ ਉਹ ਸ਼ੈ ਹੈ ਜੋ ਦੁੱਖ ਕਲੇਸ਼ ਝੋਰੇ ਪੈਦਾ ਕਰਦੀ ਹੈ। ਉਪਾਧੀਆਂ ਬੀ ਪਉੜੀਆਂ ਵਿਚ ਗਿਣੀਆਂ ਹਨ- ਦੁਐਤ ਦਾ ਭਾਵ, ਮਨ ਦੇ ਪਾਪ, ਫੇਰ ਸ਼ਰੀਰ ਦੇ ਪਾਪ = ਕਾਮ ਕ੍ਰੋਧ ਆਦਿਕ।
{ਸੰ. ਪੋ. ਭਾਗ-੪ ਪੰ: ੧੬੨੨}

517. ਸਥੂਲ ਸ਼ਰੀਰ ਤਾਂ ਮਰਕੇ ਮੁੱਕ ਜਾਂਦਾ ਹੈ, ਪਰ ਸੂਖਮ ਯਾ ਲਿੰਗ ਸ਼ਰੀਰ ਸਥੂਲ ਦੇਹ ਦੇ ਮਰਨੇ ਤੇ ਬੀ ਨਹੀਂ ਮਰਦਾ ਤੇ ਘਟ ਵਿਚ ਤ੍ਰਿਸ਼ਨਾ ਰੂਪ ਗੁਣ ਭਰੀ ਹੋਈ ਨੂੰ ਨਾਲ ਲਈ ਫਿਰਦਾ ਹੈ, ਜਿਸ ਕਰਕੇ ਹਰ ਜਨਮ ਵਿਚ ਇਹ ਤ੍ਰਿਸ਼ਨਾਮਈ ਵੱਖਰ ਖਰੀਦਦਾ ਰਹਿੰਦਾ ਹੈ। {ਸੰ. ਪੋ. ਭਾਗ-੫ ਪੰ: ੨੦੫੩}

518. ਤ੍ਰਿਸ਼ਨਾ ਦੇ ਕੰਮਾਂ ਤੇ ਸਵਾਸਾਂ ਰੂਪੀ ਪੂੰਜੀ ਨੂੰ ਖਰਚਦਿਆਂ ਭੋਗਾਂ ਵਿਚ ਸੁਆਸ ਜਾਇਆ ਕਰਦਾ ਹੈ, ਕਿਉਂਕਿ ਤ੍ਰਿਸ਼ਨਾ ਵਾਲਾ ਆਪਣੀ ਕਮਾਈ ਹੋਈ ਨਾਲ ਫੇਰ ਕਾਮਿ ਆਦਿ ਭੋਗਾਂ ਵਿਚ ਰਚ ਜਾਂਦਾ ਹੈ। ਜੇ ਕਾਮ ਕਿਤੇ ਰੁਕੇ ਤਾਂ ਕ੍ਰੋਧ ਕਰਦਾ ਹੈ, ਸੋ ਇਹ ਦੁਇ ਕਾਮ ਤੇ ਕ੍ਰੋਧ ਇਸ ਦੀ ਸੁਆਸਾਂ ਰੂਪੀ ਪੂੰਜੀ ਨੂੰ ਐਉਂ ਵੰਡਾ ਲੈਂਦੇ ਹਨ ਮਾਨੋ ਮਸੂਲੀਏ ਬਣ ਗਏ ਹਨ।
{ਸੰ. ਪੋ. ਭਾਗ-੫ ਪੰ: ੨੦੫੩}

519. (ਪ੍ਰਾਣੀ) ਦੀ ਸੁਆਸਾਂ ਰੂਪੀ ਪੂੰਜੀ ਹੋਰ ਤਰ੍ਹਾਂ ਬੀ ਬ੍ਰਿਥਾ ਜਾਂਦੀ ਹੈ, ਉਹ ਹੈ ਮਨ ਦੇ ਤਰੰਗਾਂ ਵਿਚ, ਐਦਾਂ ਕਿ ਮਨ ਦੇ ਤਰੰਗ ਸਾਡੇ ਸੁਆਸਾਂ ਯਾ ਸਮੇਂ ਦਾ ਹਿੱਸਾ ਐਉਂ ਨਾਲੋਂ ਨਾਲ ਵੰਡਾਏ ਜਾਂਦੇ ਹਨ ਜਿਸ ਤਰ੍ਹਾਂ ਕੋਈ ਹਿੱਸੇ ਵੰਡਾਉਣ ਵਾਲਾ ਭਾਈਵਾਲ ਯਾ ਸਰਕਾਰੀ ਕੱਰ (ਮਹਸੂਲ) ਲੈਣ ਵਾਲਾ ਹੁੰਦਾ ਹੈ।
{ਸੰ. ਪੋ. ਭਾਗ-੫ ਪੰ: ੨੦੫੪}

520. ਮੁਕਤੀ ਨਾਮ ਨੇ ਕਰਨੀ ਹੈ, ਕਰਮਾਂ ਨੇ ਨਹੀਂ ਕਰਨੀ, ਇਨ੍ਹਾਂ ਨੇ ਤਾਂ ਅੰਹਮੇਹ ਵਧਾਉਣਾ ਹੈ। {ਸੰ. ਪੋ. ਭਾਗ-੫ ਪੰ: ੨੦੫੮}

521. ਪਾਪ ਜਾਂ ਪੁੰਨ ਦੋਹਾਂ ਕਰਕੇ ਸ਼ਰੀਰ ਮਿਲਦਾ ਹੈ ਤੇ ਬਾਰ-ਬਾਰ ਜਨਮ ਹੁੰਦਾ ਹੈ। {ਸੰ. ਪੋ. ਭਾਗ-੫ ਪੰ: ੨੦੫੪}

522. ਇਹ ਗਾਫ਼ਲ ਦੁਨੀਆਂ, ਪਿਛਲੇ ਕੀਤੇ ਕਰਮਾਂ ਤੋਂ ਬਣੇ ਸੁਭਾਵ ਤੇ ਰੁਚੀਆਂ ਦੀਆਂ ਮਨ ਵਿਚ ਪਈਆਂ ਲੀਹਾਂ ਵਿਚੋਂ ਟੁਰਦੀ ਹੈ ਤੇ ਉਹਨਾਂ ਕਰਮਾਂ ਤੋਂ ਬਣੀ ਪ੍ਰਾਰਬਧ ਦੇ ਦੁਖ ਸੁਖ ਭੋਗਦੀ ਹੈ।
{ਸੰ. ਪੋ. ਭਾਗ-੫ ਪੰ: ੨੦੬੧}

523. ਜੇ ਭੇਖਾਂ ਦੇ ਮਾਨ, ਰਿਧੀਆਂ ਸਿਧੀਆਂ, ਮਾਯਕ ਪ੍ਰਾਪਤੀਆਂ ਦੀ ਝਾਕ ਅੰਦਰ ਵਸਾ ਲਓਗੇ ਤਾਂ ਸੇਧ ਤੋਂ ਉੱਕ ਕੇ ਭਟਕ ਜਾਓਗੇ; ਉਹੋ ਹਉਮੈਂ ਮੁੜਕੇ ਭਟਕਾਵੇਗੀ।

{ਸੰ. ਪੋ. ਭਾਗ-੫ ਪੰ: ੨੦੬੪}

524. ਏਹ ਲੋਕ ਜੋ ਭਗਤੀ ਵਿਹੂਣੇ ਹਨ ਅਪਣੇ ਇੰਦ੍ਰੀਆਂ ਦੇ ਦਾਸ ਹਨ। ਇੰਦ੍ਰੈ ਤਾਂ ਇਸਦੇ ਦਾਸ ਸਨ, ਇਹ ਦਾਸਾਂ ਦਾ ਦਾਸ ਹੋ ਗਿਆ ਹੈ। ਕਿਉਂਕਿ ਧਨ, ਜੋਬਨ, ਪੁਤ੍ਰ ਆਦਿ ਜੋ ਸਾਮਾਨ ਦਿੱਤੇ ਗਏ ਹਨ ਕਿ ਇਹ ਦੇਖੇ, ਸ਼ੁਕਰ ਕਰੇ ਤੇ ਭਗਤੀ ਕਰੇ।

{ਸੰ. ਪੋ. ਭਾਗ-੫}

525. ਜੀਵ ਖੁਸ਼ ਹੋ ਬੈਠਾ ਹੈ, ਇੰਦ੍ਰੈ-ਰਸਾਂ ਵਿਚ ਰੁੱਝਿਆ ਹੋਇਆ ਨਹੀਂ ਸਮਝਦਾ ਕਿ ਇਨ੍ਹਾਂ ਇੰਦ੍ਰਿਆਂ ਨੇ ਜੀਰਣ ਹੋ ਜਾਣਾ ਹੈ। ਅੱਖਾਂ, ਨੱਕ, ਕੰਨ, ਦੰਦ ਸਾਰੇ ਅੰਗ ਸਿਥਲ ਹੋ ਜਾਣਗੇ ਤੇ ਇੰਦ੍ਰਿਆਂ ਦੇ ਮਾਣੇ ਰਸ ਜੀਉਂਦੇ ਜੀ ਕਉੜੇ ਹੋ ਜਾਣਗੇ।

{ਸੰ. ਪੋ. ਭਾਗ-੫ ਪੰ: ੨੦੯੪}

526. ਹੇ ਜੀਵ! ਤੂੰ ਜੋ ਜੀਵਨ ਨੂੰ ਸਦੈਵੀ ਜਾਣਕੇ ਭੁਲੇਵੇ ਵਿਚ ਇਸ ਜੀਵਨ ਦੀ ਸ਼ਰੀਰ ਰੂਪੀ ਨੀਂਹ ਨੂੰ ਭਰਦਾ, ਭਾਵ ਪਾਲਦਾ ਪੋਸਦਾ ਰਹਿੰਦਾ ਹੈਂ, ਹੇ ਮਾਇਆ ਦੇ ਹੰਕਾਰੀ ਇਸ ਨੂੰ ਬਿਨਸਦਿਆਂ ਦੇਰ ਨਹੀਂ ਲੱਗਣੀ। ਬਰਸਾਂ ਦੀ ਪਾਲੀ ਪੋਸੀ ਇੱਕ ਛਿਨ ਵਿਚ ਬਿਨਸ ਜਾਂਦੀ ਹੈ। {ਸੰ. ਪੋ. ਭਾਗ-੫ ਪੰ: ੨੦੯੫}

527. 'ਮੈਂ ਮੇਰੀ' ਨੂੰ ਸਮੱਝ। ਮੈਂ ਨੂੰ ਹੰਉਂ ਸਮੱਝ ਤੇ ਇਸਤੋਂ ਉਪਜੀ 'ਮੇਰੀ' ਨੂੰ ਫਸੌਣ ਵਾਲੀ ਫਾਹੀ ਸਮੱਝ। ਉਪਾਉ ਸਮੱਝਣੇ ਦਾ ਸੌਖਾ ਹੈ ਕਿ ਅਪਣੀ ਦੇਹ ਤੂੰ ਨਹੀਂ ਸੀ ਬਣਾਈ, ਇਹ ਗੋਬਿੰਦ ਨੇ ਬਣਾਈ ਸੀ.... ਕਿ ਤੂੰ ਸਾਜਣਹਾਰ ਨਾਲ ਪ੍ਰੇਮ ਕਰਕੇ ਆਤਮ ਰਸ ਮਾਣੇਂ ਤੂੰ-ਸੱਭੋ ਕੁੱਛ ਉਸਦਾ ਦਿੱਤਾ ਸਮਝ ਕੇ ਉਸੇ ਨਾਲ ਪ੍ਰੇਮ ਕਰ ਤਾਂ ਤੇਰੀ ਕਲਜਾਣ ਹੋਵੇ।

{ਸੰ. ਪੋ. ਭਾਗ-੫ ਪੰ: ੨੦੯੬}

528. ਨਾਮ ਨੇ ਹੁਕਮ ਯਾ ਰਜ਼ਾ ਤੇ ਲੈ ਜਾਣਾ ਹੈ, ਪਰ ਈਸ਼੍ਵਰ ਅਨੁਗ੍ਰਹ ਨਾਲ।
{ਸੰ. ਪੋ. ਭਾਗ-੫ ਪੰ: ੨੦੯੮}

529. ਨਾਮ ਸਿਮਰਦਿਆਂ ਜੋ ਸੰਸਾਰਕ ਲੋੜਾਂ ਯਾ ਪਰਲੋਕ ਦੇ ਭੈ ਆਦਿ ਹੁੰਦੇ ਹਨ ਉਨ੍ਹਾਂ ਦਾ ਦਾਰੂ ਹੈ ਕਿ:- ਏਹ ਨਾਮ ਤੇ ਈਸ਼੍ਵਰ ਤੇ ਵੱਡ, ਉਸ ਤੇ ਸਿਦਕ ਧਾਰ ਕੇ ਭਜਨ ਕਰ ਓਹ ਆਪੇ ਸਭ ਕੁਛ ਤੇਰੇ ਲਈ ਕਰੇਗਾ।
{ਸੰ. ਪੋ. ਭਾਗ-੫}

530. ਪ੍ਰਭੂ ਦੇ ਗੁਣ ਗਾਓ, ਐਸਾ ਕਰਨੇ ਨਾਲ ਪਰਮ ਨਿਧਾਨ ਮਿਲੇਗਾ, ਸਭ ਪ੍ਰਕਾਰ ਦੀਆਂ ਨਿਧੀਆਂ ਤੋਂ ਉੱਚੇ ਦਰਜੇ ਦੀ ਨਿਧੀ ਮਿਲੇਗੀ, ਉਹ ਹੈ ਪਰਮ ਪਦ ਵਾਹਿਗੁਰੂ ਜੀ ਦਾ ਮਿਲਾਪ।
{ਸੰ. ਪੋ. ਭਾਗ-੫ ਪੰ: ੨੧੦੨}

531. ਜਿਸ ਪ੍ਰੇਮ ਵਿਚ ਪ੍ਰੀਤਮ ਤੋਂ (ਇਲਾਵਾ) ਕੁੱਝ ਹੋਰ ਆਸ ਰਖੀਦੀ ਹੈ ਉਹ ਪ੍ਰੇਮ 'ਸ੍ਵਾਰਥ ਪ੍ਰੇਮ" ਹੋ ਜਾਂਦਾ ਹੈ, ਪ੍ਰੀਤਮ ਤੋਂ ਪ੍ਰੀਤਮ ਦਾ ਮਿਲਾਪ ਸਭ ਤੋਂ ਨਿਰਵਾਸ ਵਾਸ਼ਨਾ ਹੈ। ਫੇਰ, ਜੇ ਪ੍ਰੀਤਮ ਤੋਂ ਨਿਰਾ ਡਰ ਹੀ ਵਾਪਰੇ ਕਿ ਨਰਕਾਂ ਵਿਚ ਨਾਂ ਪਾ ਦੇਵੇ ਤਾਂ ਪ੍ਰੇਮ ਪਲਦਾ ਨਹੀਂ, ਤੇ ਨਿਰਸੰਸੇ ਹੋਕੇ ਮਨ ਪ੍ਰੇਮ ਲੀਨ ਨਹੀਂ ਹੁੰਦਾ।
{ਸੰ. ਪੋ. ਭਾਗ-੫ ਪੰ: ੨੧੦੨}

532. ਪਾਰਲੌਕਿਕ ਪ੍ਰਾਪਤੀਆਂ ਦੇ ਭੈ ਲਾਲਚ ਦੂਰ ਕਰੋ।.....ਰਮੀਆ ਦੇ ਗੁਣ ਗਾਓ। ਗੁਣ ਗਾਉਣ ਵਿਚ ਸਿਮਰਣ ਸ਼ਾਮਲ ਸਮਝੀਦਾ ਹੈ।
{ਸੰ. ਪੋ. ਭਾਗ-੫ ਪੰ: ੨੧੦੨}

533. ਪ੍ਰੇਮਾ ਭਗਤੀ ਦੀ ਦੂਸਰੀ ਜੁਗਤੀ ਹੈ ਕਿ ਇਸ ਜੀਵਨ ਵਿਚ ਹਰਖ ਸ਼ੋਕ ਨੇ ਵਯਾਪਣਾ ਹੈ, ਉਸ ਵਿਚ ਸਮ ਰਹੇ।
{ਸੰ. ਪੋ. ਭਾਗ-੫ ਪੰ: ੨੧੦੨}

534. ਜਗਤ ਦੇ ਜੋ ਦੁਖ ਸੁਖ ਆ ਬਣਨ ਉਹਨਾਂ ਦੇ ਦੇਣ ਵਾਲਿਆਂ ਨੂੰ ਉਲਾਂਭੇ ਦੇ ਦੇ ਰੋਵੇ ਪਿੱਟੇ ਨਾਂ। ਕਾਰਣਾਂ ਦੇ ਕਾਰਣ ਪ੍ਰਭੂ ਵੱਲ ਤੱਕੇ ਕਿ ਉਸ ਬਿਧਾਂ ਬਨਾਉਣ ਵਾਲੇ, ਉਸ ਰਚਣਹਾਰ ਨੇ ਇਹ ਸਭ ਕੁੱਛ ਰਚਿਆ ਹੋਣਾ ਹੈ ਤਾਂ ਹੀ ਆ ਵਾਪਰਿਆ ਹੈ। ਸੋ ਦੋਹਾਂ ਹਾਲਤਾਂ (ਸੁਖ-ਦੁਖ) ਵਿਚ ਬ੍ਰਿਤੀ ਨੂੰ ਸਮ ਅਵਸਥਾ ਵਿਚ ਰੱਖੋ।
{ਸੰ. ਪੋ. ਭਾਗ-੫ ਪੰ: ੨੧੦੨}

535. ਭਲੇ ਲੋਕਾ! ਨਾਮ ਜਪ ਤੇ ਨਾਮ ਜਪ ਦੀ ਸੁਮਤੀ ਦਿਆ ਕਰ, ਪਰ ਲੋਕਾਂ ਦੇ ਦੀਨ ਦੁਨੀ ਦੇ ਬੋਝ ਨਾ ਚਾਇਆ ਕਰ।
{ਸੰ. ਪੋ. ਭਾਗ-੫ ਪੰ: ੨੧੦੪}

536. ਅੰਦਰੋਂ ਤਾਂ ਮਨ ਦੇ ਸੰਸੇ ਭਰਮ ਤੇ ਬਾਹਰੋਂ ਲੋਕ ਲਾਜ ਦਾ ਭੈ, ਏਹ ਦੋਏ ਭੈ ਤੇ ਭਰਮ ਤਜਾਗਕੇ ਭਗਤੀ ਕਰੇ ਤਾਂ ਸਿੱਧੀ ਪ੍ਰਾਪਤ ਹੁੰਦੀ ਹੈ।
{ਸੰ. ਪੋ. ਭਾਗ-੫ ਪੰ: ੨੧੧੫}

537. ਆਪਣੀ 'ਉਸਤਤੀ ਦੀ ਯਾਚਨਾ' ਸਾਡੀ ਸੁਰਤ ਵਿਚ ਜੇ ਹੈ ਤਾਂ ਸਾਨੂੰ ਨਿੰਦਾ ਬੁਰੀ ਲੱਗੇਗੀ, ਜੇ ਏਹ ਯਾਚਨਾਂ ਅੰਦਰੋਂ ਮਿਟ ਗਈ ਤਾਂ ਨਿੰਦਾ ਬੁਰੀ ਨਾ ਲੱਗੇਗੀ।
{ਸੰ. ਪੋ. ਭਾਗ-੫ ਪੰ: ੨੧੨੨}

538. ਗਜਾਨਵਾਨ ਦੇ ਕਰਮ ਗਜਾਨਵਾਨ ਨੂੰ ਨਹੀਂ ਪੋਹੰਦੇ, ਨਿੰਦਕ ਉਸਦੇ ਮਾੜੇ ਕਰਮਾਂ ਦੇ ਫਲ ਨੂੰ ਆਪਣੀ ਤਰਫ਼ ਖਿੱਚ ਲੈਂਦੇ ਹਨ ਅਤੇ ਉਸ ਦੇ ਸ਼ੁਭ ਕਰਮਾਂ ਦੇ ਫੱਲ ਉਸਤਤੀ ਕਰਨ ਵਾਲੇ ਆਪਣੇ ਵੱਲ ਖਿੱਚ ਲੈਂਦੇ ਹਨ।
{ਸੰ. ਪੋ. ਭਾਗ-੫ ਪੰ: ੨੧੨੧}

539. ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕੋ, ਜਿਸਦਾ ਸਿਮਰਨ ਕਰ ਰਹੇ ਹੋ ਉਸ ਵਿਚ ਪਜਾਰ ਪਾਓ, ਤੇ ਸੰਸੇ ਭ੍ਰਮ ਆਦਿ ਦੂਰ ਕਰੋ। ਇਨ੍ਹਾਂ ਯਤਨਾਂ ਨੂੰ ਕਰਦਿਆਂ ਜੇ ਇੱਕ ਦਮ ਕਾਮਯਾਬੀ ਨਹੀਂ ਹੁੰਦੀ, ਮਨ ਨਾਂਹ ਹੀ ਨਾਂਹ ਕਰਦਾ ਹੈ ਤਾਂ ਇਹ ਨਾਂਹ ਦੇਖਕੇ ਨੱਸ ਨਾ ਪਈਏ

ਭਾਵ ਲੱਗੇ ਰਹੀਏ, ਇੱਕ ਦਿਨ ਮਨ ਹਾਰੇਗਾ ਤੁਸੀਂ ਜਿੱਤੋਗੇ, ਇਹ ਗੱਲ ਸਮਝਕੇ ਲੱਗੇ ਰਹਿਣਾ ਇਹ ਪੂਰੀ ਸਿਆਣਪ ਹੈ।
{ਸੰ. ਪੋ. ਭਾਗ-੫ ਪੰ: ੨੧੩੯}

540. (ਨਾਮ ਸਿਮਰਣ) ਵਿਚ ਕਿਉਂ ਹਠ ਕਰਕੇ ਲੱਗੇ ਰਹਿਣ ਦੀ ਲੋੜ ਹੈ? ਤੇ ਕਿਉਂ ਮਨ ਲਗਾਣੋਂ "ਨਹੀਂ ਨਹੀਂ" ਕਰਦਾ ਹੈ? ਮਨ ਦਾ ਰੁੱਖ ਬਾਹਰ ਮੁਖੀ ਹੈ, ਬਾਹਰ ਇਹ ਸੰਸਾਰ ਤੇ ਇਸ ਵਿਚ ਦੇ ਪਦਾਰਥ ਤੇ ਇਸਤ੍ਰੀ ਪੁੱਤ੍ਰ ਆਦਿ ਸੰਬੰਧੀ ਬੜੇ ਵਚਿੱਤ੍ਰ ਹਨ, ਮੋਹ ਲੈਂਦੇ ਹਨ, ਪਰ ਫਲ ਦੁੱਖ ਨਿਕਲਦਾ ਹੈ, ਉਸ ਦੁੱਖ ਤੋਂ ਤਾਂ ਬਚੇ ਜੇ ਇਨ੍ਹਾਂ ਨਾਲ ਮੋਹ ਛੋੜ ਦੇਵੇ। ਮੋਹ ਕੀਕੂੰ ਛੋੜੇ ਕਿ ਚਿਤ੍ਰ ਨੂੰ ਪਿਆਰ ਕਰਨ ਦੀ ਥਾਂ ਚਿਤੇਰੇ ਨੂੰ ਪਜਾਰ ਕਰੇ। ਚਿਤੇਰੇ ਨੂੰ ਪਿਆਰ ਕੀਕੂੰ ਕਰੇ? ਉਸ ਨੂੰ ਸਿਮਰਨ ਦੁਆਰਾ ਮਨ ਵਿਚ ਵਸਾਵੇ।
{ਸੰ. ਪੋ. ਭਾਗ-੫ ਪੰ: ੨੧੪੦}

541. ਵਿਤੰਡਾ ਵਾਦ ਦੀ ਬਹਿਸ ਮੁੱਕਦੀ ਹੀ ਨਹੀਂ, ਹੁੱਜਤ ਤੇ ਹੁੱਜਤ ਪੇਸ਼ ਹੁੰਦੀ ਰਹਿੰਦੀ ਹੈ। ਸੋ ਗੱਲਾਂ ਦਾ ਗਜਾਨੀ ਹੋਕੇ ਬਹਿਸ ਤੇ ਹੁੱਜਤ ਬਾਜੀ ਪੱਲੇ ਰਹਿ ਜਾਂਦੀ ਹੈ, ਛਤ੍ਰਪਤੀ ਨਾਲ ਮੇਲ ਨਹੀਂ ਹੁੰਦਾ।
{ਸੰ. ਪੋ. ਭਾਗ-੫ ਪੰ: ੨੧੪੨}

542. ਪਰਮੇਸ਼ੁਰ ਦਾ ਭੈ ਮਨ ਦੇ ਭੈ ਨੂੰ ਦੂਰ ਕਰਦਾ ਹੈ। ਮਨ ਵਿੱਚ ਇੱਕ ਭੈ ਨਹੀਂ ਕਈ ਭੈ ਹਨ:- ਮਰਨ ਦਾ ਭੈ, ਜਮ ਦਾ ਭੈ, ਅਪਣੇ ਤੋਂ ਬਲੀ ਦਾ ਭੈ, ਪਦਾਰਥ ਹਾਨੀ ਦਾ ਭੈ, ਬੀਮਾਰ ਹੋ ਜਾਣ ਦਾ ਭੈ....! ਜੋ ਪਰਮੇਸ਼੍ਵਰ ਦਾ ਸਿਮਰਨ ਕਰਦੇ ਹਨ ਉਹ ਪ੍ਰਭੂ ਦਾ ਭੈ ਮੰਨਕੇ ਲਗਦੇ ਹਨ, ਉਨ੍ਹਾਂ ਨੂੰ ਅਭੈ ਪਦ ਮਿਲਦਾ ਹੈ:- "ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ" ਅਭੈ ਪਦ ਵਾਲੇ ਬੰਦੇ ਨੂੰ ਉਪਰ ਕਹੇ ਭੈ ਕੋਈ ਨਹੀਂ ਲਗਦੇ।
{ਸੰ. ਪੋ. ਭਾਗ-੫ ਪੰ: ੨੧੪੪}

543. ਪਰਮੇਸ਼ੂਰ ਦੇ ਭਉ ਵਾਲਾ ਨਿਡਰਾਂ ਵਾਂਙ ਮਾੜੇ ਕਰਮ ਨਹੀਂ ਕਰਦਾ। ਓਹ ਚੋਰੀ, ਯਾਰੀ, ਮਿਥਜਾ, ਨਿੰਦਾ, ਬਖੀਲੀ ਸਾਰੇ ਅਸੁਰੀ ਸੰਪਦਾ

ਦੇ ਕਰਮ ਕਰਨੋਂ ਡਰੇਗਾ, ਵਾਹਿਗੁਰੂ ਦੇ ਡਰ ਵਿਚ ਐਉਂ ਬੀ ਸਾਰੇ ਡਰ ਸਮਾਏ ਹੁੰਦੇ ਹਨ। {ਸੰ. ਪੋ. ਭਾਗ-੫ ਪੰ: ੨੧੪੪}

544. ਜੋ ਅਦ੍ਰਿਸ਼ਯ ਹੈ ਸੋ ਮਿਥਯਾ ਨਹੀਂ। ਇਸ ਕਰਕੇ .... ਵਿਚਾਰ ਸ਼ਕਤੀ ਨੂੰ, ਸੁਰਤ ਨੂੰ.....ਉਸ ਵਲ ਲਾਈ ਰਖ। ਉਸ ਨੂੰ ਲਾਉਣ ਦੀ ਤਰਕੀਬ ਕੀਹ ਹੈ ਕਿ ਦਸਮ ਦੁਆਰ ਦੇ ਜੰਦਰੇ ਨੂੰ ਕੁੰਜੀ ਲਾਈਦੀ ਹੈ.....ਪ੍ਰਾਣਾਂ ਨੂੰ ਹਰੀ ਨਾਮ ਨਾਲ ਮੇਲਕੇ ਸਿਮਰਨ ਕਰਨਾ ਕੁੰਜੀ ਹੈ। {ਸੰ. ਪੋ. ਭਾਗ-੫ ਪੰ: ੨੧੪੮}

545. ਪ੍ਰੇਮੀ ਪ੍ਰਭੂ ਦੇ ਪਿਆਰ ਵਿਚ ਲੱਗਾ ਰਹੇ, ਐਸਾ ਕਿ ਕਦੇ ਅੱਕੇ ਥੱਕੇ ਨਾ, ਸਦਾ ਪ੍ਰੇਮ ਮਯ ਰਹੇ, ਇਸੇ ਪ੍ਰੇਮ ਦੀ ਪ੍ਰਬਲਤਾ ਨਾਲ ਪ੍ਰੀਤਮ ਆ ਮਿਲੇਗਾ ਤੇ ਅਪਣੇ ਨਾਲ ਮਿਲਾ ਲਏਗਾ।
{ਸੰ. ਪੋ. ਭਾਗ-੫ ਪੰ: ੨੧੪੯}

546. ਜਦ ਇਹ ਬੰਦਾ ਭਗਤੀ ਕਰਨੇ ਵਾਲਾ ਬਣ ਜਾਏ ਤਦ ਸਰਬੱਗ ਜਾਣਨਹਾਰ ਇਸਦੀ ਖਬਰ ਸੁਰਤ ਸੰਬੰਧੀ ਵਾਂਙੂ ਲੈਂਦਾ ਹੈ।
{ਸੰ. ਪੋ. ਭਾਗ-੫ ਪੰ: ੨੧੫੧}

547. ਮਨ ਨੂੰ ਮੂਲੋਂ ਅਭਾਵ ਨਹੀਂ ਕਰ ਦੇਣਾ। ਜੇ ਮੂਲੋਂ ਮਰ ਗਿਆ ਤਾਂ ਕਲਯਾਣ ਕਿਸਦੀ ਹੋਣੀ ਹੈ ਤੇ ਕਿਸਨੇ ਕਰਨੀ ਹੈ, ਕਿਉਂਕਿ ਮਾਇਆ ਮਗਨਤਾ ਦੇ ਵਿਕਾਰਾਂ ਵਿਚੋਂ, ਹਰ ਪ੍ਰਕਾਰ ਦੇ ਅਗਜਾਨ ਵਿਚੋਂ ਬੀ ਤਾਂ ਮਨ ਹੀ ਤਾਂ ਕੱਢਦਾ ਹੈ। ਜਿਸ ਦਾ ਭਾਵ ਹੋਇਆ ਕਿ ਨੀਵੀਆਂ ਰੁਚੀਆਂ ਮਨ ਦੀਆਂ ਦੂਰ ਕਰਨੀਆਂ ਹਨ ਤੇ ਉੱਚੀਆਂ ਰੁਚੀਆਂ ਧਾਰਨੀਆਂ ਹਨ।
{ਸੰ. ਪੋ. ਭਾਗ-੫ ਪੰ: ੨੧੫੩}

548. ਜਦੋਂ ਮਨ (ਨਾਮ ਸਿਮਰਨ, ਕੀਰਤਨ ਪ੍ਰੇਮ ਆਦਿ ਨਾਲ) ਅਪਣੇ ਆਪ ਵਿਚ ਇਕੱਠਾ ਹੋਕੇ ਮਗਨਤਾ ਵਿਚ ਜਾਵੇ ਉਸ ਨੂੰ ਨਾਂ ਰੋਕੋ, .....ਕਿਸੇ ਕਾਰਨ ਦੇਰ ਨਾ ਲਾਵੋ। ਕਿਉਂਕਿ ਮਗਨ ਹੋਣ ਨਾਲ ਹੀ ਸੱਤਯ ਸਰੂਪ (ਪ੍ਰਭੂ) ਦੀ ਪ੍ਰਾਪਤੀ ਹੋਣੀ ਹੈ।
{ਸੰ. ਪੋ. ਭਾਗ-੫ ਪੰ: ੨੧੫੪}

549. ਜੋ ਪ੍ਰੇਮੀ ਸਿਮਰਨ ਕੀਰਤਨ ਦੇ ਆਸਰੇ ਟੁਰਦੇ ਹਨ ਉਹਨਾਂ ਨੂੰ ਆਪੇ ਵਿਚ ਮਗਨ ਹੋਣ ਦੇ ਸਮੇਂ ਆਉਂਦੇ ਹਨ। ਉਸ ਵੇਲੇ ਕੋਲ ਬੈਠਿਆਂ ਦੀ ਸ਼ਰਮ ਕਰਕੇ ਅਥਵਾ ਕਿਸੇ ਹੋਰ ਕਾਰਜ ਦੇ ਪੱਜ ਕਰਕੇ ਮਨ ਨੂੰ ਮਗਨ ਹੋਣ ਵਿਚ ਢਿੱਲ ਨਾ ਲਾਵੇ। ਉਹ ਛਿਨ ਉਹ ਘੜੀ ਸੁਲੱਖਣੀ ਹੁੰਦੀ ਹੈ, ਕੀ ਜਾਣੀਏ ਉਸ ਮਗਨਤਾ ਵਿਚ ਅੰਤ ਵਿਚਲੀ ਜੀਵਾਤਮਾ ਅਨੰਤ ਪਰਮਾਤਮਾ ਵਿਚ ਲੀਣ ਹੋਣ ਲਗੀ ਹੈ ਤੇ ਉਸ ਵੇਲੇ:- **"ਬਾਂਹ ਪਕਰਿ ਪ੍ਰਿਅ ਸੇਜੈ ਆਨੀ"** (ਆਸਾ ਮ.੫, ਪੰ.੩੭੨) ਵਾਲੀ ਗੱਲ ਵਰਤਣ ਲੱਗੀ ਹੈ। ਮਤੇ ਉਸ ਮਗਨਤਾ ਨੂੰ ਹੋੜਨਾ ਉਸ ਪ੍ਰਿਅ ਦੀ ਬੇਅਦਵੀ ਹੋ ਜਾਵੇ। {ਸੰ. ਪੋ. ਭਾਗ-੫ ਪੰ: ੨੧੫੪}

550. ਇਸ ਮਨ ਨੂੰ ਕੋਹੋ ਮਾਰੋ ਨਾ, ਗੁਮਰੁੱਠ ਨਾ ਕਰੋ, ਇਸੇ ਮਨ ਨਾਲ ਹੀ ਜੁਗਜਾਸੂ ਨੂੰ, ਗਿਆਨੀ ਨੂੰ, ਭਗਤ ਨੂੰ, ਕੰਮ ਹੈ, ਇਸੇ ਨੇ ਜੀਵਨ ਮੁਕਤ ਕਰਨਾ ਹੈ, ਇਸੇ ਨੇ ਭਗਤ ਗਿਆਨੀ ਬਨਾਉਣਾ ਹੈ, ਇਸੇ ਨੇ ਨੀਵੀਆਂ ਰੁਚੀਆਂ ਤੋਂ ਕੱਢਕੇ ਉਨਮਨ, ਉੱਚ-ਸੁਰਤੇ ਕਰ ਦੇਣਾ ਹੈ। ਇਸ ਨੂੰ ਮਾਰਨਾ ਕੁੱਟਣਾ, ਕੋਹਣਾ ਨਹੀਂ, ਇਸ ਨੂੰ ਸਾਧਨਾ ਹੈ। {ਸੰ. ਪੋ. ਭਾਗ-੫ ਪੰ: ੨੧੫੪}

551. ਸ਼ਰੀਰਕ ਰਸਾਂ ਦੇ ਸੁਆਦਾਂ ਨੂੰ ਛੱਡੇਂ ਤਾਂ ਆਤਮ ਰਸ ਦਾ ਸੁਆਦ ਤੈਨੂੰ ਪੈਦਾ ਹੋਵੇ, ਇਸ (ਸ਼ਰੀਰਕ) ਰਸ ਦੇ ਕੁ-ਰਸ (unpleasantness) ਵਿਚ ਉਹ ਆਤਮ ਰਸ ਪਛਾਣ ਨਹੀਂ ਹੁੰਦਾ। {ਸੰ. ਪੋ. ਭਾਗ-੫ ਪੰ: ੨੧੫੬}

552. ਰਸ ਨਾਮ ਨਾਲ ਪੈਂਦਾ ਹੈ, ਜਦੋਂ ਨਾਮ ਸਿਮਰਦਾ ਰਸ ਪ੍ਰਤੀਤ ਕਰਨ ਲੱਗ ਜਾਵੇ ਤਾਂ ਲਿਵ ਲਾਵੇ; ਉਸ ਵਿਚ ਚਿੱਤ ਲਾਈ ਰੱਖੇ, ਨਾ ਕੇਵਲ ਅਭਯਾਸ ਮਾਤ੍ਰ ਸਗੋਂ ਪ੍ਰੇਮ ਭਾਵਨਾ ਧਾਰਕੇ ਉਸ ਵਿਚ, ਜਿਸ ਪ੍ਰਭੂ ਦਾ ਨਾਉ ਸਿਮਰ ਰਿਹਾ ਹੈ। ਸਿਮਰਨ ਪ੍ਰੇਮ ਮਈ ਲਿਵ ਬਣ ਜਾਵੇ, ਇਸ ਨਾਲ ਵਯਾਪਕ ਨਾਮੀ, ਜਿਸ ਨੂੰ ਸਿਮਰ ਰਿਹਾ ਹੈ ਉਸਦੇ ਸਰੂਪ ਨੂੰ ਅੰਤਰ ਆਤਮੇ ਹੀ ਲੱਖ ਲਏਗਾ ਤੇ ਅੰਤ ਉਸ ਵਿਚ ਸਮਾ ਜਾਏਗਾ। {ਸੰ. ਪੋ. ਭਾਗ-੫ ਪੰ: ੨੧੫੭}

553. (ਲੱਖਤਾ ਪ੍ਰਾਪਤੀ ਦੇ ਬਾਦ ਭੀ) ਬ੍ਰਿਤੀ ਵਿਚ ਉਸੇ ਪ੍ਰਭੂ ਨੂੰ ਆਰੂੜ ਰੱਖੋ, ਬ੍ਰਿਤੀ ਨਾਮ ਤੋਂ ਸੱਖਣੀ ਨਾਂ ਹੋਣ ਦਿਓ, ਨਹੀਂ ਤਾਂ ਬ੍ਰਿਤੀ ਹੋਰ ਚਿੰਤਨਾਂ ਵਿਚ ਪੈ ਜਾਊ। ਨਾਲੇ ਸਤਿਸੰਗ (ਦੇ ਜਾਰੀ ਰਖਣ) ਦੀ (ਬੀ) ਤਾਕੀਦ ਕੀਤੀ (ਹੈ)। {ਸੰ. ਪੋ. ਭਾਗ-੫ ਪੰ: ੨੧੫੯}

554. ਸਾਰਾ ਸੁਖ ਆਤਮ ਸੁਖ ਹੈ, ਹੋਰ ਸੁਖ ਅਲਪ ਸੁਖ ਹੁੰਦੇ ਹਨ। {ਸੰ. ਪੋ. ਭਾਗ-੫ ਪੰ: ੨੧੬੧}

555. ਯੋਗਿਕ ਕ੍ਰਿਆ ਤੋਂ ਬਿਨਾ ਸਹਜ ਵਿਚ ਹੀ ਨਾਮ ਦੇ ਅਖੰਡ ਚੱਲ ਪੈਣ ਨਾਲ ਨਾਮ ਰਸ ਦਾ ਅੰਮ੍ਰਿਤ ਟਪਕੇਗਾ। ਉਹ ਰਸ ਐਸਾ ਹੈ ਜੋ ਬ੍ਰਿਤੀਆਂ ਵਿਚ ਵਜਾਪੇ ਕਾਮ ਕ੍ਰੋਧ ਆਦਿ ਰੁਚੀਆਂ ਨੂੰ, ਜੋ ਵਿਹੁ ਰੂਪ ਹਨ, ਕੱਟਦਾ ਹੈ। ਜੋ ਨਾਮ ਅਭਜਾਸੀ ਪੁਰਖ ਇਸ ਰਸਮਯ ਅਵਸਥਾ ਵਿਚ ਟਿਕਿਆ ਰਹੇ ਤੇ ਗੱਲਾਂ ਵਿਚ ਨਾਂ ਰੁੱਝ ਜਾਵੇ ਤਦ ਇਸ ਰਸ ਨੂੰ ਉਸ ਦਾ ਮਨ ਮਾਣਦਾ ਹੋਇਆ ਮਗਨ ਹੋਇਆ ਰਹੇਗਾ। {ਸੰ. ਪੋ. ਭਾਗ-੫ ਪੰ: ੨੧੭੪}

**ਹੋਸ਼ ਮਸਤੀ**

ਕਿਉਂ ਹੋਇਆ ਤੇ ਕੀਕੂੰ ਹੋਇਆ
ਖਪ ਖਪ ਮਰੇ ਸਿਆਣੇਂ-
ਓਸੇ ਰਾਹ ਪਵੇਂ ਕਿਉਂ ਜਿੰਦੇ।
ਜਿਸ ਰਾਹ ਪੂਰ ਮੁਹਾਣੇ,
ਭਟਕਣ ਛੱਡ, ਲਟਕ ਲਾ ਇੱਕੋ
ਖੀਵੀ ਹੋ ਸੁਖ ਮਾਣੀਂ,
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ।

(ਲਹਿਰ ਹੁਲਾਰੇ, ੬-੧੦-੧੯੧੪, ਅੰਮ੍ਰਿਤਸਰ)

556. ਭਲੇ ਕੰਮ ਕਰਕੇ ਆਮ ਲੋਕੀ ਪਾਟ ਨਿਕਲਦੇ ਹਨ, ਅੰਹਕਾਰ ਵਿਚ ਚੜ ਜਾਂਦੇ ਹਨ, ਜੋ ਸੁਭ ਕਰਮ ਨਿਸ਼ਕਾਮ ਹੋਕੇ ਕਰਦਾ ਹੈ ਉਹ ਸ਼ੁਭ ਕਰਮਾਂ ਦੀ ਇਸ ਅਜਰਤਾਂ ਨੂੰ ਜਰ ਜਾਂਦਾ ਹੈ। {ਸੰ. ਪੋ. ਭਾਗ-੫ ਪੰ: ੨੧੭੭}

557. ਇੰਦ੍ਰੀਆਂ ਨੂੰ ਵਿਸ਼ਿਆਂ ਨਾਲ ਸਪਰਸ਼ ਨਾ ਹੋਣ ਦਿਓ, ਮਨ ਦੀਆਂ ਵਾਸ਼ਨਾ ਨੂੰ ਪਵਿਤ੍ਰ ਕਰੋ, ਫਿਰ ਨਾਮ ਤੇ ਗਜਾਨ ਸਫ਼ਲ ਸਮਝੋ। {ਸੰ. ਪੋ. ਭਾਗ-੫ ਪੰ: ੨੧੭੭}

558. ਨਿਰੰਕਾਰ ਪ੍ਰਭੂ ਨਾਲ ਪ੍ਰੇਮ ਲਾਏ ਬਿਨਾ ਨਿਰੇ ਹਿਸਾਬੀ ਕਿਤਾਬੀ ਲੇਖੇ ਪੜਤੇ ਗਿਣਨ ਨਾਲ ਪਰਮਾਤਮਾ ਦੀ ਸਰੂਪ ਪ੍ਰਾਪਤੀ ਨਹੀਂ। ਸਰੂਪ ਪ੍ਰਾਪਤੀ ਫਲ ਹੀ ਪ੍ਰੇਮ ਦਾ ਹੈ। ਪ੍ਰੇਮ ਲਾਉਣ ਦਾ ਤ੍ਰੀਕਾ ਉਸੇ ਪਰਮਾਤਮਾ ਦਾ ਨਾਮ ਸਿਮਰਣ ਹੈ। {ਸੰ. ਪੋ. ਭਾਗ-੫ ਪੰ: ੨੧੭੯}

559. ਯਾਚਕ ਬਣਕੇ, ਵਾਹਿਗੁਰੂ ਜੀ ਨੂੰ ਦਾਤਾ ਮਾਲਕ ਸਮੱਝਕੇ ਦਰ ਤੇ ਖੜੇ ਮੰਗਦੇ ਰਹੋ। ਮੰਗ ਵਿਚ ਦਾਅਵੇ ਦੀ ਅੰਸ਼ ਨਾ ਰੱਖੋ ਕਿਉਂਕਿ **"ਦਾਵੇ ਦਾਝਨੁ ਹੋਤ ਹੈ।"**(ਸ:ਕਬੀ:,169) ਇਸ ਹੱਦ ਤਕ ਅੰਦਰੋਂ ਦਾਅਵੇ ਦੀ ਪਕੜ ਛੱਡੋ ਕਿ ਜੇ ਧੱਕੇ ਹੀ ਪੈਣ ਤਾਂ ਉਸਨੂੰ ਬੀ ਮੇਹਰ ਹੀ ਸਮਝੋ। {ਸੰ. ਪੋ. ਭਾਗ-੫ ਪੰ: ੨੨੦੧}

560. ਜਿਵੇਂ ਦਾ ਵਰਤਾਉ ਤੁਸੀਂ ਦੂਜਿਆਂ ਨਾਲ ਵਰਤੋਗੇ ਤੇ ਮਾਪ ਨਾਲ ਹੋਰਨਾਂ ਨੂੰ ਮਿਣੋਗੇ ਉਸੇ ਤਰ੍ਹਾਂ ਤੇ ਉਸੇ ਪੈਮਾਨੇ ਨਾਲ ਤੁਸੀਂ ਨਾਪੇ ਜਾਓਗੇ। {ਸੰ. ਪੋ. ਭਾਗ-੫ ਪੰ: ੨੨੦੧}

561. ਜਦ ਕਰਣਹਾਰ ਕਰਤਾਰ ਹੈ, ਕਰਮਾਂ ਨੇ ਉਸ ਤੋਂ ਪਰਬਾਹਰੇ ਹੋਕੇ ਸਾਨੂੰ ਨਹੀਂ ਮਾਰਨਾ, ਕਰਣਹਾਰ ਕਰਤਾਰ ਕੋਲ ਜਾਣ ਤੇ ਫੈਸਲਾ ਉਸਨੇ ਕਰਨਾ ਹੈ, ਤਾਂ ਸੰਸਾਰ ਵਿਚ ਕਿਸੇ ਹੋਰ ਵੱਡਕੇ ਦੀ ਕੀ ਮੁਥਾਜੀ ਹੈ। ਜਦ ਨਜ਼ਰ ਉਸ ਉੱਤੇ ਲੱਗ ਗਈ ਤਦ ਸੰਸਾਰ ਦੀ ਕੀਮਤ ਕੂਤ ਹੀ ਕੀਹ ਦਿਲ ਵਿਚ ਰਹਿ ਗਈ। {ਸੰ. ਪੋ. ਭਾਗ-੫ ਪੰ: ੨੨੦੨}

562. ਕਾਰਣਾਂ ਤੋਂ ਅੱਗੇ ਕਾਰਣਾਂ ਦਾ ਕਾਰਣ ਆਪ ਹੈ.....। ਜਦ ਸਭ ਕੁੱਝ ਉਸ ਦੇ ਹੱਥ ਹੈ ਤਾਂ ਕਰਮਾਂ ਨੂੰ ਅਟੁੱਟ (Absolute) ਸਮਝਕੇ ਕਰਮਾਂ ਦੇ ਹਥੋਂ ਨਿਰਾਸ ਨਾ ਹੋਵੋ, ਉਸ ਮਾਲਕ ਨਾਲ ਪਿਆਰ ਕਰੋ ਤੇ ਉਸਦੇ ਹੋ ਰਹੋ। {ਸੰ. ਪੋ. ਭਾਗ-੫ ਪੰ: ੨੨੦੨}

563. ਜੋ ਪ੍ਰੇਮੀ ਜੀਉਂਦੇ ਜੀ ਦਰ ਪਰਵਾਨ ਹੋ ਜਾਂਦੇ ਹਨ, ਉਹ ਮਰਕੇ ਵੀ ਅੱਗੇ ਮਹਲੀਂ ਦਾਖ਼ਲ ਹੁੰਦੇ ਹਨ। ਅਰਥਾਤ ਸਰੂਪ ਨੂੰ ਪ੍ਰਾਪਤ ਹੁੰਦੇ ਹਨ। ਉਹਨਾਂ ਨੂੰ ਦਰ ਠਾਕ ਨਹੀਂ ਪੈਂਦੀ, ਪੁੱਛ ਨਹੀਂ ਹੁੰਦੀ ਉਹਨਾਂ ਤੋਂ ਕੋਈ ਲੇਖਾ ਨਹੀਂ ਲਿਆ ਜਾਂਦਾ।

{ਸੰ. ਪੋ. ਭਾਗ-੫ ਪੰ: ੨੨੦੩}

564. ਇਹ ਦ੍ਰਿਸ਼ਟੀ ਹੋ ਜਾਣੀ ਕਿ ਦ੍ਰਿਸ਼ਟੀ ਕਾਰਣਾਂ ਤੋਂ ਉੱਠ ਕੇ ਕਾਰਣਾਂ ਦੇ ਕਾਰਣ ਤੇ ਜਾ ਟਿਕੇ, ਇਹ ਪੂਰਨ ਬ੍ਰਹਮ ਗਜਾਨ ਹੋਏ ਤੇ ਪ੍ਰਾਪਤ ਹੁੰਦੀ ਹੈ।

{ਸੰ. ਪੋ. ਭਾਗ-੫ ਪੰ: ੨੨੦੮}

565. ਉੱਚਾ ਸੁੱਚਾ ਇਖ਼ਲਾਕ ਧਾਰਨ ਕਰਨਾ ਹੈ, ਨੇਕ ਕੰਮ ਕਰਨੇ ਹਨ .....। ਨਾਲ ਨਾਮ ਜਪਣਾ ਹੈ। ਇਹ ਨਾਮ, ਜੋ ਪਹਲੇ ਅੱਖਰ ਦੁਆਰੇ ਉਚਾਰਣ ਹੁੰਦਾ ਸੀ, ਲਗਾਤਾਰੀ ਹੋਕੇ ਅੰਦਰ ਇਕ ਭਾਵ ਰੂਪਤਾ ਅਖ਼ਤਜਾਰ ਕਰੇਗਾ ਤੇ ਵਜਾਪਕ ਨਾਮ ਨਾਲ ਮਿਲ ਜਾਏਗਾ ਜੋ ਵਜਾਪਕ ਕਰਤਾਰ ਦਾ ਕੀਤਾ ਹੋਇਆ ਹੈ। ਇਸ ਅਵਸਥਾ ਨੂੰ ਜੋ ਮਾਣੇ ਉਹ ਕੁਛ ਅਤੇ-ਪਤੇ ਦੱਸ ਸਕਦਾ ਹੈ। ਕੇਵਲ ਗਜਾਨ ਦੇ ਗਜਾਨੀ ਯਾ ਐਵੇਂ ਪਰਚਿਆਂ ਵਿਚ ਪਰਚਾਉਣ ਲਈ ਭਗਤੀ ਭਗਤੀ ਕਰਨ ਵਾਲੇ ਨਹੀਂ ਦੱਸ ਸਕਦੇ।

{ਸੰ. ਪੋ. ਭਾਗ-੫ ਪੰ: ੨੨੧੬-੧੭}

566. ਨਾਮ ਅਰਾਧਨ ਲਈ ਸ਼ੁਭ ਕਰਮ ਪਹਲੀ ਲੋੜ ਹੈ।

{ਸੰ. ਪੋ. ਭਾਗ-੫ ਪੰ: ੨੨੧੮}

567. ਖਾਣ, ਪੀਣ, ਹੱਸਣ, ਗੱਲਾਂ ਕਰਨ ਨੂੰ ਫ਼ਜ਼ੂਲ ਦਸਿਆ ਹੈ। ਜਦ ਤਕ ਕਿ ਸਾਂਈਂ ਹਿਰਦੇ ਦੀ ਸਿੰਮ੍ਰਤੀ ਵਿਚ ਨਿਵਾਸ ਨਾ ਪਾ ਲਵੇ। ਅਰਥਾਤ ਭੁੱਲ ਵਿਚ ਬੰਦਾ ਨਾ ਰਹੇ, ਹਿਰਦੇ ਵਿਚ ਨਾਮ ਨਿਵਾਸ ਕਰ ਲਵੇ ਤਾਂ ਫੇਰ ਖਾਣਾ, ਪੀਣਾ, ਹੱਸਣਾ ਆਦਿ ਕਿਸੇ ਸਹਜ ਵਿਚ ਪਏ ਹੋਣਗੇ ਤੇ ਵਿਘਨ ਨਹੀਂ ਕਰਨਗੇ।

{ਸੰ. ਪੋ. ਭਾਗ-੫ ਪੰ: ੨੨੧੯-੨੦}

568. ਫ਼ਜ਼ੂਲ ਗੱਲਾਂ ਜੋ ਸਾਂਈਂ ਤੋਂ ਭੁੱਲ ਵਿਚ ਰਹਿਕੇ, ਮਨ ਦੀਆਂ ਚੰਚਲਤਾਈਆਂ ਵਿਚ ਹੱਸਣ, ਖੇਡਣ, ਨਿੰਦਾ ਆਦਿ ਲਈ ਕਰੀਦੀਆਂ ਹਨ, ਉਨ੍ਹਾਂ ਤੋਂ (ਗੁਰੂ ਜੀ) ਵਰਜਦੇ ਹਨ ਅਤੇ ਉਸਤੁਤਿ ਨਿੰਦਿਆ ਮਨੋ ਚੰਚਲਤਾਈ ਦੀਆਂ ਗੱਲਾਂ ਨਾਲ ਬੀ ਸਿਰ ਤੇ ਭਾਰ ਚੜ੍ਹਦੇ ਹਨ। ਇਨ੍ਹਾਂ ਗੱਲਾਂ ਨਾਲ ਮਗਰੋਂ ਮਨ ਥੋਥਾ ਤੇ ਮੈਲਾ ਹੋ ਜਾਂਦਾ ਹੈ।

{ਸੰ. ਪੋ. ਭਾਗ-੫ ਪੰ: ੨੨੨੦}

569. ਜੇ ਸਿਰਜਣਹਾਰ ਨੂੰ ਯਾਦ ਰੱਖਾਂਗੇ ਤਾਂ ਨਫ਼ਾ ਹੀ ਨਫ਼ਾ ਹੈ। ਜੇ ਇਕ ਜਨਮ ਦੇ ਸਿਮਰਣ ਨਾਲ ਮੁਕਤੀ ਨਾ ਹੋਈ ਤਾਂ ਉਸ ਜਨਮ ਦੇ ਸਿਮਰਣ ਦਾ ਲਾਹਾ ਜਮਾਂ ਹੁੰਦਾ ਰਹੇਗਾ, ਐਉਂ ਹਰ ਜਨਮ ਦਾ ਲਾਹਾ ਕੱਠਾ ਹੋ ਹੋ ਕੇ ਕਲਯਾਣ ਹੋ ਜਾਏਗੀ।

{ਸੰ. ਪੋ. ਭਾਗ-੫ ਪੰ: ੨੨੨੦}

570. ਮਨ-ਮਤੀਆਂ ਮਨ ਬੜੇ ਗਯਾਨ ਬੀ ਛਾਂਟਦਾ ਹੈ, ਦਾਰਸ਼ਨਿਕ ਗੱਲਾਂ ਬੀ ਕਰਦਾ ਹੈ, ਭਗਤੀ ਤੇ ਕਰਮ ਦੇ ਅਸੂਲ ਵੀ ਬੋਲਦਾ ਹੈ, ਕਥਾ ਵਖਯਾਣ ਬੀ ਕਰਦਾ ਹੈ, ਪਰ ਉਹ ਜੋ ਕੁੱਛ ਬੋਲਦਾ ਹੈ ਗ਼ਲਤੀ ਹੀ ਗ਼ਲਤੀ ਹੁੰਦੀ ਹੈ। ਅੰਦਰੋਂ ਮਨ ਦਾ ਰਉ ਜੋ ਗ਼ਲਤੀ ਵੱਲ ਹੋ ਗਿਆ, ਉਸ ਦਾ ਬੋਲ ਫੇਰ ਗ਼ਲਤੀਆਂ ਨਾਲ ਹੀ ਲਿਬੜਿਆ ਹੋਸੀ। {ਸੰ. ਪੋ. ਭਾਗ-੫ ਪੰ: ੨੨੨੦}

571. ਜਿਸ ਦੇ ਵੱਸ ਸਭ ਕਿਛ ਹੈ, ਜੋ ਕਰਣ ਕਾਰਣ ਹੈ, ਉਸ ਦੀ ਸ਼ਰਣ ਲਓ ਤੇ ਸੰਗੋ ਨਾ।

{ਸੰ. ਪੋ. ਭਾਗ-੫ ਪੰ: ੨੨੨੧}

572. ਮਨ ਦਾ ਆਪੇ ਆਪਣੇ ਆਪ ਵਿਚ ਕਠਨ ਹੀ ਹੈ ਆਓਣਾ, ਗੁਰੂ ਮਤ ਅਨੁਸਾਰ ਨਾਮ ਤੇ ਸਿਫਤ ਸਲਾਹ ਨਾਲ ਮਨ ਘਰ ਆਉਂਦਾ ਹੈ। ਜਦੋਂ ਘਰ ਆ ਜਾਂਦਾ ਹੈ, ਭਾਵ ਟਿਕਣ ਲੱਗ ਜਾਂਦਾ ਹੈ, ਤਦੋਂ ਬਿਬੇਕ ਵੀਚਾਰ ਪ੍ਰਾਪਤ ਹੁੰਦੀ ਹੈ।

{ਸੰ. ਪੋ. ਭਾਗ-੫ ਪੰ: ੨੨੨੩}

573. ਆਤਮਾ ਨੂੰ ਪਰਮਾਤਮਾ ਦਾ ਮੇਲ ਵਿਵੇਕਜ ਗਜਾਨ ਨਾਲ ਹੁੰਦਾ ਹੈ, ਇਹ ਗਜਾਨ ਗੁਰੂ ਦੇਂਦਾ ਹੈ।.....ਵਿਵੇਕਜ ਗਜਾਨ ਸ਼ੁੱਭ ਆਚਰਣ ਦੀ, ਇਖ਼ਲਾਕ ਦੀ ਲੋੜ ਨਹੀਂ ਚੁਕਾ ਦੇਂਦਾ; ਸਤਿ ਸੰਤੋਖ, ਦਇਆ, ਧਰਮ ਇਸਦੇ ਸਹਾਇਕ ਗੁਣ ਹਨ, ਇਨ੍ਹਾਂ ਦੀ ਲੋੜ ਬਣੀ ਰਹਿੰਦੀ ਹੈ। ਇਖ਼ਲਾਕ ਤੋਂ ਗਿਰਨਾ ਗੁਰੂ ਘਰ ਵਿਚ ਰਵਾ ਨਹੀਂ। {ਸੰ. ਪੋ. ਭਾਗ-੫ ਪੰ: ੨੨੨੩}

574. ਤਕੀਏ ਮੇਹਰਾਂ ਤੇ ਰੱਖੋ। ਭਾਵ ਨਾਮ ਜਪੋ, ਕੀਰਤਨ ਕਰੋ, ਸ਼ੁੱਭ ਆਚਰਣੀ ਹੋਵੋ, ਪਰ ਸਾਂਈਆਂ ਜੀ ਨੂੰ ਅੰਗ ਸੰਗ ਸਮਝਕੇ, ਉਸਦੀ ਮੇਹਰ ਤੇ ਆਸਰਾ ਰੱਖੋ ਤੇ ਮੇਹਰ ਲਈ ਅਰਦਾਸ ਕਰਦੇ ਰਹੋ।
{ਸੰ. ਪੋ. ਭਾਗ-੫ ਪੰ: ੨੨੨੩}

575. ਭੇਖ ਧਾਰਿਆਂ, ਚਾਹੇ ਉਹ ਅਨੇਕਾਂ ਭੇਖਾਂ ਵਿਚ ਕੋਈ ਹੋਵੇ, ਤ੍ਰਿਸ਼ਨਾ ਵਧਦੀ ਹੈ। ਤ੍ਰਿਸ਼ਨਾ ਦੁੱਖ ਦਾਤੀ ਹੈ।
{ਸੰ. ਪੋ. ਭਾਗ-੫ ਪੰ: ੨੨੨੫}

576. (ਭੇਖਧਾਰੀ ਹੋਵੇ ਯਾ ਗ੍ਰਿਹਸਤੀ) ਮਾਯਾ ਕੱਠੀ ਕਰਨ ਵਿਚ ਝੂਠ ਦੋਹਾਂ ਨੂੰ ਵਰਤਣਾ ਪੈਂਦਾ ਹੈ, ਤੇ ਮਾਯਾ ਆ ਗਈ ਤੇ ਰੁਚੀ ਭੋਗਾਂ ਵਲ ਦੋਹਾਂ ਦੀ ਅਵਸ਼ਯ ਹੁੰਦੀ ਹੈ ਤੇ ਵਿਕਾਰ ਕਮਾਉਂਦੇ ਹਨ।
{ਸੰ. ਪੋ. ਭਾਗ-੫ ਪੰ: ੨੨੨੫}

577. ਗ੍ਰਿਹਸਤ ਤੇ ਅਤੀਤਤਾਈ ਨੂੰ ਸਮ ਕਰੋ, ਜੋ ਸਹਜ ਸੁਭਾਵ ਪ੍ਰਾਪਤ ਹੈ ਉਸ ਵਿਚ ਵਰਤੋਂ, ਭੇਖ ਤੇ ਅਭੇਖ ਮਾਤ੍ਰ ਨੂੰ ਕਲਜਾਣਕਾਰੀ ਨਾ ਸੱਮਝੋ। ਉਹ ਕਰਣੀ ਧਾਰਣ ਕਰੋ ਜੋ ਕਲਜਾਣ ਦਾਤੀ ਹੈ। ਉਹ ਕੀ ਹੈ? 'ਕੀਰਤਿ' ਹਿਰਦੇ ਵਿਚ ਕੀਰਤਨ ਨੂੰ ਵਸਾਓ, ਕੀਰਤਨ ਕਰੋ।
{ਸੰ. ਪੋ. ਭਾਗ-੫ ਪੰ: ੨੨੨੫}

578. ਬਹੁਤੀਆਂ ਸਿਆਣਪਾਂ ਨਾਲ ਮਨ ਨੂੰ ਮੈਲ ਲਗਦੀ ਹੈ ਕਿਉਂਕਿ ਮਨ ਨਿਰੀ ਵਾਲ ਦੀ ਖੱਲ ਲਾਹੁਣ ਵਾਲਾ ਹੋ ਜਾਂਦਾ ਹੈ। ਸੱਚ ਕੂੜ ਦੀ ਵਿਤਰੇਕਤਾ ਛੱਡਕੇ ਅਪਣੇ ਪੱਖ ਦਾ ਪੱਖੀ, ਨੀਯਤ ਤੇ ਨੇਕੀ ਛੋੜਕੇ

ਕਰਦਾ ਹੈ। ਇਉਂ ਇਕ ਮੈਲ ਲੱਗਦੀ ਹੈ, ਦੂਜੇ ਅਪਣੀ ਸਿਆਣਪ ਦਾ ਅਭਿਮਾਨ ਹੋ ਜਾਂਦਾ ਹੈ।

{ਸੰ. ਪੋ. ਭਾਗ-੫ ਪੰ: ੨੨੨੮}

579. ਵਾਹਿਗੁਰੂ ਹਾਜ਼ਰਾ ਹਜ਼ੂਰ ਹੈ, ਉਸ ਦੀ ਹਜ਼ੂਰੀ ਦੇ ਅਹਿਸਾਸ ਵਿਚ ਵੱਸੋ। ਦੁਖ ਸੁਖ ਹਰ ਲੋੜ ਵੇਲੇ ਉਸ ਮੂਹਰੇ ਅਰਦਾਸ ਕਰੋ।

{ਸੰ. ਪੋ. ਭਾਗ-੫ ਪੰ: ੨੨੨੯}

580. ਨਾਮ ਪਾਕੇ ਸਦਾ ਸ਼ਰਣ ਵਿਚ ਰਹਿਣ ਦੀ ਅਰਦਾਸ ਕਰਿਆ ਕਰੋ ਤੇ ਇਸ ਪ੍ਰਾਪਤ ਹੋਏ ਨਾਮ ਪਦਾਰਥ ਦੀ ਕੀਮਤ ਕੂਤ ਅਮੋਲਕ ਸਮਝਿਆ ਕਰੋ।

{ਸੰ. ਪੋ. ਭਾਗ-੫ ਪੰ: ੨੨੩੦}

581. ਗੁਰੂ ਦੀ ਸੰਗਤ ਕਰੋ, ਨਾਮ ਪ੍ਰਾਪਤ ਹੋਵੇ। ਨਾਮ ਅੰਦਰ ਵਸਾਓ, ਜਿਸ ਦੇ ਅੰਦਰ ਨਾਮ ਵਸ ਗਿਆ ਉਸ ਨੇ ਮਾਨੋ ਸੱਭ ਪੁਸਤਕਾਂ ਦਾ ਭਾਵ ਸਮਝ ਲਿਆ ਤੇ ਸਾਰੇ ਇਸ਼ਨਾਨ ਆਦਿ ਕਰਮਾਂ ਧਰਮਾਂ ਤੋਂ ਦੱਸੇ ਪ੍ਰਾਪਤ ਹੋਣ ਵਾਲੇ ਫਲ ਪਾ ਲਏ।

{ਸੰ. ਪੋ. ਭਾਗ-੫ ਪੰ: ੨੨੩੨}

582. ਜੋ ਕਥਨੀਆਂ ਦੇ ਸ੍ਰੋਤੇ ਮਾਤ੍ਰ ਹਨ ਉਨ੍ਹਾਂ.....ਨੂੰ ਕੱਨ ਰਸ ਪੈ ਜਾਂਦਾ ਹੈ ਤੇ ਅਮਲ ਨਹੀਂ ਆਉਂਦਾ। ਐਸੇ ਪੁਰਖਾਂ ਨੂੰ ਸਮਝਾਇਆ ਬਿਰਥਾ ਜਾਂਦਾ ਹੈ।

{ਸੰ. ਪੋ. ਭਾਗ-੫ ਪੰ: ੨੨੩੫}

583. ਨਾਮ ਜਪਦਿਆਂ ਵੀ ਅਰਦਾਸ ਕਰੋ.....ਕਿ ਹੇ ਸਾਂਈਂ ਚਾਹੋ ਚੰਗੇ ਚਾਹੋ ਮੰਦੇ ਇਹ ਸ਼ਰੀਰ ਤੇ ਜਿੰਦ ਆਪਦੇ ਅਰਪਣ ਹੈ, ਭਾਵ ਆਪਾ-ਭਾਵ ਭੇਟਾ ਕਰੋ। ਕੀਤੇ ਸ਼ੁੱਭ ਕਰਮ ਤੇ ਜਪਿਆ ਨਾਮ ਬੀ ਮੇਹਰ ਸੱਮਝੋ, ਆਪ ਹਉਂ ਨਾ ਧਾਰੋ, ਜੋ ਕੁੱਝ ਕਰੋ ਉਸ ਨੂੰ ਸਮਰਪਣ ਕਰੋ।

{ਸੰ. ਪੋ. ਭਾਗ-੫ ਪੰ: ੨੨੩੮}

584. (ਪ੍ਰਭੂ ਨੂੰ) ਵਿਸਰਨਾ ਹੀ ਦੁੱਖਾਂ ਦਾ ਮੂਲ ਹੈ। ਹੋਰ ਦੁਖ ਪਿਆ ਲੱਗੇ ਪਰ ਤੂੰ ਨਾਂ ਵਿਸਰ। ਭਾਵ ਨਾਮ ਵਿਸਾਰੇ ਦੇ ਦੁਖ ਨਾਲੋਂ ਹੋਰ ਸਾਰੇ ਦੁਖ ਘਟੀਆ ਹਨ। ਉਹ ਦੁੱਖ ਤਾਂ ਸ਼ਰੀਰ ਮੁੱਕਣ ਨਾਲ ਮਿਟ ਜਾਣਗੇ ਪਰ ਨਾਮ ਵਿਸਾਰੇ ਦਾ ਦੁੱਖ ਤਾਂ ਅੱਗੇ ਬੀ ਨਾਲ ਜਾਏਗਾ ਤੇ ਕਾਲ ਚੱਕ੍ਰ ਵਿਚੋਂ ਨਿਕਲਣ ਨਹੀਂ ਦੇਵੇਗਾ।
{ਸੰ. ਪੋ. ਭਾਗ-੫ ਪੰ: ੨੨੩੯}

585. ਦੁਖ ਸੁਖ ਜੋ ਵਾਪਰੇ ਉਸ ਨੂੰ ਨਾਮ ਦਾ ਅਭਜਾਸੀ ਭਾਣਾ ਸਮਝੇ ਪਰ ਹਰ ਹਾਲ ਨਾਮ ਸਿਮਰੇ, ਐਸਾ ਕਿ ਕਿਸੇ ਹਾਲ ਹੋਵੇ ਨਾਮ ਜਪੇ ਬਿਨਾ ਜੀਉ ਰਹਿ ਹੀ ਨਾ ਸਕੇ।
{ਸੰ. ਪੋ. ਭਾਗ-੫ ਪੰ: ੨੨੪੧}

586. ਦੁਖ ਪਿਆ ਲੱਗੇ, ਪਰ ਤੂੰ ਨਾ ਵਿਸਰ। ਹੋਰ ਦੁਖ ਦੁਖ ਨਹੀਂ ਰਹਿੰਦੇ ਜੇ ਨਾਮ ਨਾ ਭੁੱਲੇ ਤਾਂ।
{ਸੰ. ਪੋ. ਭਾਗ-੫ ਪੰ: ੨੨੪੧}

587. (ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਕਰਮਕਾਂਡੀ ਪੰਡਤ ਨੂੰ ਸਮਝਾਉਂਦੇ ਕਹਿਆ ਸੀ ਕਿ) "ਮੇਰੀ ਸੁੱਚ, ਪਾਠ, ਚੱਜ, ਆਚਾਰ ਸਭ ਨਾਮ ਹੀ ਹੈ, ਨਾਮ ਸਿਮਰਦਿਆਂ ਇਨ੍ਹਾਂ ਦਾ ਅਸਲੀ ਰੂਪ ਅੰਦਰ ਆ ਜਾਂਦਾ ਹੈ।"
{ਸੰ. ਪੋ. ਭਾਗ-੫ ਪੰ: ੨੨੪੨-ਫੁਟ ਨੋਟ}

588. ਉਹ ਸੁੰਦਰਤਾ ਦਾ ਅਨੁਭਵ ਜੋ ਨਾਮ ਪ੍ਰੇਮੀ ਦੇ ਅੰਦਰ ਉਦੇ ਹੁੰਦਾ ਹੈ ਤੇ ਬਾਹਰ ਮੁਖ ਬਿਰਤੀ ਕੀਤਿਆਂ ਘਟਦਾ ਹੈ। ਇਸਦੇ ਘਟਣ ਦੀ ਤੇ ਹਟਣ ਦੀ ਪੀੜਾ ਪਹਿਰੇਦਾਰ ਬਣ ਜਾਂਦੀ ਹੈ ਤੇ ਮਾੜੇ ਕਰਮ ਤੇ ਬਾਹਰ ਮੁਖ ਹੋਣੋ ਵਰਜਦੀ ਹੈ।
{ਸੰ. ਪੋ. ਭਾਗ-੫ ਪੰ: ੨੨੪੪}

589. **ਮੋਹ—** (ੳ) ਕੁਟੰਬ ਦੀ ਪਕੜ ਮੋਹ ਹੈ, ਸਾਰਾਂ ਧੰਦਾ ਹੀ ਮੋਹ ਹੈ, ਤੁਸੀਂ ਮੋਹ ਦਾ ਤਿਆਗ ਕਰੋ; ਕਿਉਂਕਿ ਸਾਰੇ ਵਿਗਾੜ ਮੋਹ ਤੋਂ ਹੁੰਦੇ ਹਨ। {ਸੰ. ਪੋ. ਭਾਗ-੫ ਪੰ: ੨੨੪੯}

590. (ਅ) ਮੋਹ ਤੇ ਉਸ ਤੋਂ ਉਪਜਣ ਵਾਲਾ ਭਰਮ ਤੁਸੀਂ ਛੱਡ ਦਿਓ ਫੇਰ ਸੱਚਾ ਨਾਮ ਦਾ ਤੁਹਾਡੇ ਸ਼ਰੀਰਾਂ ਤੇ ਹਿਰਦਿਆਂ ਵਿਚ ਕ੍ਰੀੜਾ ਕਰੇਗਾ ਭਾਵ ਮਨ ਤਨ ਵਿਚ ਨਾਮ ਦਾ ਨਿਵਾਸ ਹੋਕੇ ਰਸਮਯ ਹਾਲਤ ਰਹੇਗੀ।
{ਸੰ. ਪੋ. ਭਾਗ-੫ ਪੰ: ੨੨੪੯}

591. (ੲ) ਸੱਚਾ ਨਾਮ ਨੌ ਨਿਧਾਂ ਹੈ, ਜਦ ਤੁਸੀਂ ਇਹ ਨਿਧੀ ਪਾ ਲਈ ਤਦ ਨਾ ਪੁੱਤ੍ਰ ਰੋਏ ਮਾਂ ਨੂੰ ਨਾ ਮਾਂ ਕਲਪੇਗੀ ਪੁੱਤ੍ਰ ਵਿਯੋਗ ਤੇ।
{ਸੰ. ਪੋ. ਭਾਗ-੫ ਪੰ: ੨੨੪੯}

592. (ਸ) ਸਾਰਾ ਸੰਸਾਰ ਇਸੇ ਮੋਹ ਦੇ ਕਾਰਣ ਭਵ ਸਾਗਰ ਵਿਚ ਡੁੱਬ ਰਿਹਾ ਹੈ, ਕੋਈ ਵਿਰਲਾ ਜਨ ਗੁਰਮੁਖ ਹੋ ਜਾਵੇ ਉਹ ਪਾਰ ਉਤਰਦਾ ਹੈ। {ਸੰ. ਪੋ. ਭਾਗ-੫ ਪੰ: ੨੨੪੯}

593. (ਹ) ਏਸੇ ਮੋਹ ਕਰਕੇ (ਫੇਰ ਮਰਕੇ) ਫੇਰ ਜੂਨੀ ਵਿਚ ਪੈਂਦਾ ਹੈ, ਮੋਹ ਵਿਚ ਲੱਗਾ ਹੋਇਆ ਜਮ ਪੁਰੀ ਨੂੰ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੨੪੯}

594. (ਕ) (ਜਗਿਆਸੂ) ਗੁਰੂ ਦੀਖਿਆ ਲੈ ਕੇ ਜਪ ਤਪ ਕਮਾਉਂਦਾ ਹੈ ਪਰ ਮੋਹ ਟੁੱਟਦਾ ਨਹੀਂ ਤੇ ਘਾਲ ਥਾਂ ਪੈਂਦੀ ਨਹੀਂ। ਪਰ ਜੇ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰੇ ਤਦ ਇਹ ਮੋਹ ਦੂਰ ਹੁੰਦਾ ਹੈ, ਤਦੋਂ ਜੀਵ ਹਰੀ ਵਿਚ ਸਮਾਇ ਜਾਂਦਾ ਹੈ। {ਸੰ. ਪੋ. ਭਾਗ-੫ ਪੰ: ੨੨੪੯}

595. (ਖ) ਮੋਹ ਦਾ ਆਮ ਅਰਥ ਪਿਆਰ ਹੈ, ਪਰ ਦਾਰਸ਼ਨਿਕ ਤੇ ਪਰਮਾਰਥਿਕ ਪਹਿਲੂ ਵਿਚ ਇਸ ਦਾ ਭਾਵ ਹੈ:- ਚਿਤ ਦੀ ਉਹ ਬ੍ਰਿਤੀ ਜੋ ਪਦਾਰਥਾਂ ਤੇ ਵਯਕਤੀਆਂ ਤੇ ਭੋਗਾਂ ਨੂੰ ਸਤਯ ਮੰਨ ਕੇ ਉਨ੍ਹਾਂ ਵਿਚ ਪ੍ਰਵਿਰਤ ਹੁੰਦੀ ਹੈ ਤੇ ਵੈਰਾਗ ਵਿਵੇਕ ਤੋਂ ਦੂਰ ਰੱਖਦੀ ਹੈ।
{ਸੰ. ਪੋ. ਭਾਗ-੫ ਪੰ: ੨੨੪੯}

596. ਗੁਰਮੁਖ ਉਹ ਹੈ ਜੋ ਨਾਮ, ਬਾਣੀ, ਬੇਨਤੀ, ਸ਼ੁਕਰ, ਸੱਚਾ ਜੀਵਨ ਬਸਰ ਕਰਦਾ ਸਾਂਈਂ ਦਰ ਪਰਵਾਨ ਹੋ ਗਿਆ ਹੈ।
{ਸੰ. ਪੋ. ਭਾਗ-੫ ਪੰ: ੨੨੪੬}

597. ਜੇ ਬ੍ਰਿਤੀ ਵਿਚ ਭੈ ਤੇ ਪ੍ਰੇਮ ਨਾ ਰਹੇਗਾ ਤਾਂ ਹਉਮੈਂ ਫੇਰ ਪਰਤਕੇ ਪ੍ਰਾਪਤ ਅਵਸਥਾ ਨੂੰ ਸਿਥਲ ਕਰ ਦੇਵੇਗੀ। ਇਹ ਭੈ ਤੇ ਭਾਵ ਸੁਭਾਵਕ ਅਵਸਥਾ ਹੁੰਦੀ ਹੈ ਬ੍ਰਿਤੀ ਨੂੰ ਬ੍ਰਹਮਾਕਾਰ ਰਖਣੇ ਦੀ। ਪਰ ਇਥੇ ਪਹੁੰਚਕੇ ਬੀ ਪਤੀ (ਪ੍ਰਭੂ) ਦੀ ਸੇਜਾ ਤੇ ਆਪ ਨਹੀਂ ਜਾ ਸਕੀਦਾ, ਪਤੀ ਪ੍ਰਸੰਨ ਹੋਕੇ ਪ੍ਰਸਾਦ ਕਰਦਾ ਹੈ ਤੇ **"ਬਾਹ ਪਕਰ ਪ੍ਰਿਅ ਸੇਜੈ ਆਨੀ"** (ਆਸਾ ਮ:੫, ਪੰ:੩੭੨) ਵਾਲੀ ਮੇਹਰ ਵਰਤਦੀ ਹੈ। {ਸੰ. ਪੋ. ਭਾਗ-੫ ਪੰ: ੨੨੫੬}

598. ਅਪਣੀ ਵਡਿਆਈ, ਭਾਵ ਹਰ ਪ੍ਰਕਾਰ ਦੀ ਅਪਣੱਤ ਦੂਰ ਕਰੋ ਤਦ ਪ੍ਰਭੂ (ਕੰਤ) ਦਾ ਪ੍ਰਸਾਦ, ਉਸ ਦੀ ਮੇਹਰ ਨਦਰ ਨਾਲ, ਉਸ ਦੀ ਸ੍ਵੈਛੰਦ ਇੱਛਾ ਨਾਲ ਪ੍ਰਾਪਤ ਹੁੰਦਾ ਹੈ। ਇਹ ਜ਼ਰੂਰੀ ਨਹੀਂ, ਇਹ ਉਸਦਾ ਪ੍ਰਸਾਦ ਹੈ, ਉਸਦਾ ਬਿਰਦ ਹੈ।

{ਸੰ. ਪੋ. ਭਾਗ-੫ ਪੰ: ੨੨੫੬}

599. ਪਹਿਲਾਂ ਜਗਿਯਾਸੂ ਨੇ ਅਪਣੇ ਅਵਗੁਣਾਂ ਦੀ ਗਜਾਤ ਪੈਦਾ ਕਰਨੀ ਹੈ, ਫਿਰ ਅਵਗੁਣ ਧੋਣੇ ਹਨ, ਇਹ ਜ਼ਰੂਰੀ ਹਨ ਪਰ ਕਾਫ਼ੀ ਨਹੀਂ। ਫੇਰ ਤੀਬਰ ਲਗਨ ਤੇ ਆਤਮ ਦਰਸ਼ੀ ਹੋਣ ਦੇ ਸਾਰੇ ਉਪਾਵ, ਨਾਮ, ਹਰੀ ਕੀਰਤਨ ਆਦਿ ਕਰਨੇ ਹਨ, ਕਈ ਵਿਘਨ ਪੈਂਣੇ ਹਨ, ਪਰ ਸਾਵਧਾਨ ਹੋਕੇ ਲੱਗੇ ਰਹਿਣਾ ਹੈ। ਫੇਰ ਆਸ ਅੰਦੇਸੇ: ਵਾਸ਼ਨਾ ਤ੍ਰਿਸ਼ਨਾ ਨੂੰ ਜਿੱਤਣਾ ਹੈ, ਅੰਤ ਹਉਮੈਂ ਨੂੰ ਸਮਝਣਾ ਤੇ ਇਸ ਤੋਂ ਸ਼ੁੱਧ ਤੇ ਸਫ਼ਾ ਹੋਣਾ ਹੈ। **'ਅੰਤ' ਵਿਚ ਰਹਿਣ ਵਾਲਾ ਮਨੁੱਖ ਯਤਨ ਕਰਦਾ ਇਥੇ ਅੱਪੜਦਾ ਹੈ, ਇਹ 'ਅੰਤ' ਦਾ ਅੰਤਲਾ ਨੁਕਤਾ ਹੈ, ਹੁਣ ਅਨੰਤ ਵਿਚੋਂ ਕੋਈ ਕ੍ਰਿਸ਼ਮਾਂ ਹੁੰਦਾ ਹੈ, ਉਹ ਅੰਤ ਤੇ ਅਪੜੇ ਨੂੰ ਅਨੰਤ ਵਿਚ ਖਿੱਚ ਲੈਂਦਾ ਹੈ। ਅੰਸ਼ ਜੋ ਸਰਬ ਮਿਲਾਵਟਾਂ ਤੋਂ ਸ਼ੁੱਧ ਹੋ ਗਈ ਹੈ ਅੰਸ਼ੀ ਉਸ ਨੂੰ ਅਪਣੇ ਕਿਸੇ ਕਾਰਣ ਕਰਕੇ, ਜਿਸ ਨੂੰ ਉਹੋ ਜਾਣਦਾ ਹੈ, ਆਪਣੇ ਵਿਚ ਖਿੱਚ ਲੈਂਦਾ ਹੈ, ਇਸ ਅਨੰਤ ਦੇ ਕ੍ਰਿਸ਼ਮੇ ਨੂੰ ਗੁਰਬਾਣੀ ਵਿਚ "ਨਦਰ" ਆਖਿਆ ਹੈ, ਉਸ ਦਾ ਬਿਰਦ ਹੈ, ਉਸ ਦਾ ਪ੍ਰਸਾਦ ਹੈ, ਉਸ ਦਾ ਅਪਣਾ ਸ੍ਵੈਛੰਦ ਕਰਤਵਜ ਹੈ।**

{ਸੰ. ਪੋ. ਭਾਗ-੫ ਪੰ: ੨੨੫੬}

600. ਜਗਯਾਸੂ ਭੈ ਤੇ ਭਾਵ ਦਾ ਜੀਵਨ ਧਾਰੇ। ਪ੍ਰਭੂ ਦਾ ਭੈ ਮੰਨਕੇ ਟੁਰੇ ਤੇ ਸਭ ਤੋਂ ਉਪਰ ਉਸਦਾ ਪ੍ਰੇਮ ਅੰਦਰ ਧਾਰਨ ਕਰੇ, ਤਦ ਉਸ ਉਤੇ ਮਾਲਕ ਦੀ ਮੇਹਰ ਹੋਵੇਗੀ। ਉਹਦੇ ਹ੍ਰਿਦੇ ਪ੍ਰੇਮ ਹੋਣ ਕਰਕੇ ਉਹ ਪ੍ਰੇਮ ਸਰੂਪ ਦੇ ਪ੍ਰੇਮ ਭਾਵ ਵਿਚ ਆ ਜਾਵੇਗੀ। ਮਿਲਾਪ ਹੋ ਜਾਏਗਾ ਤੇ ਉਹ ਸਦੈਵੀ ਮਿਲਾਪ ਹੋਵੇਗਾ। ਗੁਰਬਾਣੀ ਵਿਚ ਮਿਲਾਪ ਨਦਰ ਦੁਆਰਾ ਦਸਿਆ, ਪਰ ਨਦਰ ਦੇ ਬਿਰਦ ਨੂੰ ਜੌਲਾਨੀ ਵਿਚ ਲਿਆਉਣ ਲਈ ਭੈ ਤੇ ਭਾਵ ਦਾ ਸੀਗਾਰ ਦੱਸਿਆ ਹੈ।

{ਸੰ. ਪੋ. ਭਾਗ-੫ ਪੰ:}

601. ਜਿਸ ਇੱਜ਼ਤ ਦੀ ਅੱਗੇ ਗਇਆਂ ਪਰਵਾਨਗੀ ਹੈ ਉਹ ਨਾਮ ਤੋਂ ਉਪਜਦੀ ਹੈ, ਸੋ ਨਾਮ ਜਪਣਾ ਚਾਹੀਦਾ ਹੈ। ਨਾਮ ਮੇਹਰ ਨਾਲ ਪ੍ਰਾਪਤ ਹੁੰਦਾ ਹੈ।.....ਨਾਮ ਲੈ ਕੇ ਗ਼ਾਫ਼ਲ ਹੋ ਜਾਣ ਵਾਲੇ ਨੂੰ ਨਹੀਂ, ਪਰ ਅਭਜਾਸ ਕਰ ਕਰਕੇ ਹਿਰਦੇ ਅੰਦਰ ਵਸਾ ਲੈਣ ਵਾਲੇ ਨੂੰ ਉਹ ਇੱਜਤ, ਜੋ ਦਰਗਾਹੇ ਪਰਵਾਨ ਹੁੰਦੀ ਹੈ, ਮਿਲਦੀ ਹੈ।

{ਸੰ. ਪੋ. ਭਾਗ-੫ ਪੰ: ੨੨੬੦}

602. ਹੇ ਅਨਜਾਣ ਲੋਕੋ! ਭੁੱਲੇ ਹੋਏ ਭੋਲਿਓ! ਨਾਮ ਵਿਚ ਲੱਗੋ ਤੇ ਅੱਗਾ ਸੰਵਾਰੋ; ਉਹ ਇੱਜਤ ਬੀ ਪੈਦਾ ਕਰੋ ਜੋ ਅੱਗੇ ਜਾਕੇ ਇੱਜਤ ਮਿਲੇ, ਏਥੇ ਦੀ ਕੋਈ ਇੱਜ਼ਤ ਉਥੇ ਕੰਮ ਨਹੀਂ ਆਉਣੀ।

{ਸੰ. ਪੋ. ਭਾਗ-੫ ਪੰ: ੨੨੬੦}

603. (ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ) ਭਗਤੀ ਤੇ ਗਜਾਨ ਮਾਰਗ ਦੇ ਧ੍ਰਵੇ ਵਰਗਾ ਕੇਂਦ੍ਰੀ ਅਸੂਲ ਦੱਸਦੇ ਹਨ ਤੇ ਪੁਕਾਰਕੇ ਆਖਦੇ ਹਨ ਕਿ ਲੋਕੋ! ਇਸ ਨਿਕੱਮੀ, ਅਸਾਰ, ਫ਼ਜ਼ੂਲ ਗੱਲ ਵਿਚ ਵਿਸ਼ਵਾਸ ਨਾ ਧਾਰੋ ਕਿ ਪਾਪ ਨਹੀਂ ਬਖਸ਼ੇ ਜਾਂਦੇ। ਪਾਪ ਬਖਸ਼ੇ ਜਾਂਦੇ ਹਨ, ਜੀਕੂੰ ਲੱਖਾਂ ਢੇਰ ਲੱਕੜਾਂ ਦੇ ਰਤੀ ਭਰ ਅੱਗ ਯਾ ਇਕ ਚਿਣਗਾਰੇ ਦੇ ਲਗ ਜਾਣ ਨਾਲ ਸੜ ਜਾਂਦੇ ਹਨ: ਉਸੀ ਤਰ੍ਹਾਂ ਪਾਪਾਂ ਦੇ ਮੜੇ ਨਾਮ ਦੀ ਇਕ ਚਿਣਗਾਰੀ ਨਾਲ ਦੱਗਧ ਹੋ ਜਾਂਦੇ ਹਨ।

{ਸੰ. ਪੋ. ਭਾਗ-੫ ਪੰ: ੨੨੬੪}

604. ਪਾਪ ਨਿਆਂ ਕਰਤਾ ਹਾਕਮ ਨਹੀਂ ਹਨ, ਪਾਪ ਹੁਕਮੀ ਕਰਤਾਰ ਪਾਸ ਜਾਂਦੇ ਹਨ। ਓਹ ਦਾਤਾ ਫਲ ਪ੍ਰਦਾਤਾ ਹੈ, ਉਸਦਾ ਇਕ ਬਿਰਦ ਬਖਸ਼ਿਸ਼ ਬੀ ਹੈ। ਸੋ ਜਿਸ ਤੇ ਨਾਮ ਦੀ ਮਿਹਰ ਕਰ ਦੇਂਦਾ ਹੈ, ਉਸ ਦੇ ਕਰਮ ਦਗਧ ਹੋ ਜਾਂਦੇ ਹਨ।
{ਸੰ. ਪੋ. ਭਾਗ-੫ ਪੰ: ੨੨੬੪}

605. ਅੰਦਰ ਪੰਜ ਗੁਪਤ ਵੱਸਦੇ ਹਨ। ਇਹ ਇਸ਼ਾਰਾ ਪੰਜ ਗਯਾਨ ਇੰਦ੍ਰੀਆਂ ਵੱਲ ਹੈ, ਜੋ ਅਪਣੇ ਉਦਜਤ ਰੂਪਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਰੂਪ ਵਿਚ ਆਕੇ ਮਾਇਆ ਵੇੜ੍ਹਿਤ ਕਰੀ ਰਖਦੀਆਂ ਹਨ। {ਸੰ. ਪੋ. ਭਾਗ-੫ ਪੰ: ੨੨੬੮}

606. ਭੋਗੀ ਜੀਵ ਇਨ੍ਹਾਂ (ਪੰਜ ਇੰਦ੍ਰੀਆਂ) ਨੂੰ ਮਿਤ੍ਰ ਸਮਝਦਾ ਹੈ ਤੇ ਇਨ੍ਹਾਂ ਦਾ ਹੀ ਗ਼ਲਤ ਵਰਤਾਉ ਭੁਲੇਖੇ ਵਿਚ ਪਾਉਣ ਵਾਲਾ ਹੁੰਦਾ ਹੈ। .....ਇਕ ਤਾਂ ਮਨ ਭਟਕਦਾ ਰਹਿੰਦਾ ਹੈ ਤ੍ਰਿਸ਼ਨਾ ਕੀਤੇ ਪਦਾਰਥਾਂ ਦੇ ਮਗਰ, ਦੂਸਰੇ ਜੋ ਪ੍ਰੀਤ ਪ੍ਰਭੂ ਨਾਲ ਲਾਉਣ ਦਾ ਯਤਨ ਕਰਦਾ ਹੈ ਤਾਂ ਕਾਮਯਾਬੀ ਨਹੀਂ ਹੁੰਦੀ, ਜਿੱਥੇ ਲਗਣਾ ਕਿ ਕੁਸ਼ਲ ਸੀ, ਸਗੋਂ ਮਾਇਆ ਦੇ ਮਗਰ ਲੱਗਾ ਉਸ ਦੀ ਪ੍ਰਾਪਤੀ ਦੇ ਯਤਨਾਂ ਵਿਚ ਇਸਦਾ ਲੋਭ ਇਸਨੂੰ ਛਲੀਆ, ਅਨੇਕ ਤਰ੍ਹਾਂ ਦੇ ਅਯੋਗ ਕਰਮ ਬੀ ਕਰ ਲੈਣ ਵਾਲਾ ਤੇ ਬਨਾਵਟਾਂ ਬਣਾ ਬਣਾ ਪਾਖੰਡ ਰਚਣ ਵਾਲਾ ਬਣਾ ਕੱਢਦਾ ਹੈ। {ਸੰ. ਪੋ. ਭਾਗ-੫ ਪੰ: ੨੨੬੮}

607. ਵਿਸ਼ੇਸ਼ ਵੈਰਾਗ ਵਿਚ ਦ੍ਰਿੜ ਕਰਾਉਣ ਲਈ ਐਸੇ ਪਾਪੀ ਜੀਵ ਨੂੰ ਜੋ ਫਲ ਮਿਲਦਾ ਹੈ ਦੱਸਿਆ ਹੈ ਕਿ ਇਹ ਜੀਵ ਪੰਜ ਗਯਾਨ ਇੰਦ੍ਰਿਆਂ ਸਣੇ ਪਸਚਾਤਾਪ ਕਰਦਾ ਹੈ ਕਿ ਜਿਸ ਮਾਇਆ ਇਕੱਤ੍ਰ ਕਰਨੇ ਲਈ ਪਾਪ, ਪਾਖੰਡ ਤੇ ਕਪਟ ਕੀਤੇ, ਨਾਲ ਨਹੀਂ ਆਈ ਤੇ ਕੀਤੇ ਅਵਗੁਣ ਨਾਲ ਆਏ ਹਨ ਤੇ ਜੀਵ ਨੂੰ ਮੈਲ ਕੁਚੈਲ ਤੇ ਮਾੜੇ ਕਰਮ ਕੀਤਿਆਂ ਦੇ ਪਛੁਤਾਵੇ ਨਾਲ ਕਸ਼ਟ ਦੇ ਰਹੇ ਹਨ। ਸਾਰੇ ਕੀਤੇ ਯਾਦ ਆ ਆ ਰੁਆਉਂਦੇ ਹਨ, ਹਰ ਇਕ ਕਰਮ ਦਾ ਲੇਖਾ ਦੇਣਾ ਪੈ ਰਿਹਾ ਹੈ।
{ਸੰ. ਪੋ. ਭਾਗ-੫ ਪੰ: ੨੨੬੯}

608. 'ਲੋਭ' ਜਦ ਸਿੱਧੇ ਰਸਤੇ ਨਾਂ ਪੁੱਗੇ ਤਾਂ (ਲੋਭੀ) ਛਲ ਕਰਦਾ ਹੈ ਸੋ 'ਕਪਟੀ' ਹੋ ਜਾਂਦਾ ਹੈ। ਜਦ 'ਕਪਟ' ਨਾਲ ਨਹੀਂ ਪੁਗਦਾ ਤਾਂ ਚੋਰੀ, ਡਾਕਾ, ਠੱਗੀ ਆਦਿ ਵਡਰੇ ਪਾਪ ਬੀ ਕਰ ਗੁਜ਼ਰਦਾ ਹੈ। ਜਦੋਂ ਕਿਰਤ, ਮਜੂਰੀ, ਠੱਗੀ ਨਾ ਕਰੇ ਤਦ ਧਰਮ ਦੀ ਚਾਦਰ ਤਾਣ ਲੈਂਦਾ ਹੈ ਤਾਂ ਉਸ ਵਿਚ ਬਨਾਵਟਾਂ ਕਰ ਕਰਕੇ ਧਨ ਜੋੜਦਾ ਹੈ, ਐਉਂ 'ਪਖੰਡੀ' ਹੋ ਜਾਂਦਾ ਹੈ।

{ਸੰ. ਪੋ. ਭਾਗ-੫ ਪੰ: ੨੨੬੯}

609. ਮਨ ਤੇ ਬੁੱਧੀ ਹੀ ਇਸ਼੍ਵਰ ਪਰਾਯਣ ਨਹੀਂ ਕਰਨੇ, ਮਨ ਬੁੱਧੀ ਸਮੇਤ ਕਾਇਆ ਇਸ਼੍ਵਰ ਪਰਾਯਣ ਕਰੋ। ਬੁੱਧੀ ਹੀ ਬ੍ਰਹਮਾਕਾਰ ਨਾ ਹੋਵੇ ਇੰਦ੍ਰੇ ਬ੍ਰਹਮਾਕਾਰ ਹੋ ਜਾਣ। ਮਨ, ਬੁਧੀ, ਸਰੀਰ ਸਾਰੇ ਵਿਚ ਆਤਮ ਰਸ ਪ੍ਰਵੇਸ਼ ਕਰੇ ਤੇ ਡੁੱਲ੍ਹ ਡੁੱਲ੍ਹ ਪਵੇ।

{ਸੰ. ਪੋ. ਭਾਗ-੫ ਪੰ: ੨੨੭੨}

610. ਕੰਤ ਪ੍ਰੇਮਣ (ਜਗਯਾਸੂ) ਕੰਤ ਦੇ ਗੁਣ ਗਾਉਂਦੀ, ਨਾਮ ਸਿਮਰਦੀ, ਪ੍ਰੇਮ ਵਿਚ ਖਿਚੀਂਦੀ, ਧੀਰਜ ਖਿਮਾ ਆਦਿ ਗੁਣ ਧਾਰਦੀ ਤਕੀਏ ਮੇਹਰਾਂ ਤੇ ਰੱਖੇ, ਮਤ ਕਿਤੇ ਅੰਸ਼ ਮਾਤ੍ਰ ਬੀ ਹੰਉਂ ਲੁਕੀ ਛਿਪੀ ਰਹਿ ਜਾਵੇ।

{ਸੰ. ਪੋ. ਭਾਗ-੫ ਪੰ: ੨੨੭੨}

611. ਜੇ ਤੂੰ ਬੰਦਾ ਬਣਕੇ ਰਜ਼ਾ ਵਿਚ ਮਰਜ਼ੀ ਮੇਲਕੇ ਹਜ਼ੂਰੀ ਵਾਸ ਦਾ ਜੀਵਨ ਨਹੀਂ ਬਸਰ ਕਰਨਾ ਤੇ ਅਪਣੀ ਸਿਆਣਪ ਤੇ ਚਤੁਰਾਈ ਤੇ ਟੁਰਨਾ ਹੈ ਤਾਂ ਤੇਰਾ ਬੰਦਗੀ ਦਾ ਜੀਵਨ ਸਿਰੇ ਨਹੀਂ ਚੜ੍ਹਨਾ।

{ਸੰ. ਪੋ. ਭਾਗ-੫ ਪੰ: ੨੨੭੫}

612. ਅਪਣੇ ਜੀਵਨ ਵਿਚ ਵਾਹਿਗੁਰੂ ਦੀ ਯਾਦ ਹਿਰਦੇ ਵਸਾਓ, ਇਸ ਨਾਲ ਹਜ਼ੂਰੀ ਵਾਸ ਹੋ ਜਾਏਗਾ।

{ਸੰ. ਪੋ. ਭਾਗ-੫ ਪੰ: ੨੨੭੫}

613. ਮਾਇਆ 'ਚਿਤ੍ਰ ਬਚਿਤ੍ਰ ਬਿਮੋਹਿਤ' ਹੈ, ਇਸ ਦੇ ਦਾਵਾਂ ਦਾ ਚੱਲ ਜਾਣਾ ਅਸੰਭਵ ਨਹੀਂ, ਇਸ ਕਰਕੇ ਚਾਹੀਦਾ ਹੈ ਕਿ ਜੀਵ ਤੱਤ

ਅਪਣੇ ਆਪੇ ਦੇ ਜੁੜਣ ਤੋਂ ਅੱਗੇ ਟੁਰੇ ਤੇ ਪਰਮਤਤ ਪਾਰਬ੍ਰਹਮ ਵਿਚ ਜੁੜੇ ਤਾਂ ਓਹ ਜੋਗੀ ਨਿਤਯ ਮੁਕਤ ਅਵਸਥਾ ਵਿਚ ਅੱਪੜੇਗਾ।
{ਸੰ. ਪੋ. ਭਾਗ-੫ ਪੰ: ੨੨੭੮}

614. ਸਹਜ ਜੋਗ= ਗਿਆਨ ਯੋਗ, ਉਹ ਯੋਗ ਜੋ ਹੱਠ ਜੋਗ ਤੇ ਰਾਜ ਜੋਗ ਤੋਂ ਅੱਗੇ ਹੈ, ਆਤਮਾ ਦਾ ਪਾਰਬ੍ਰਹਮ ਦੇ ਸਰੂਪ ਵਿਚ ਇਸਥਿਤ ਹੋਣਾ।
{ਸੰ. ਪੋ. ਭਾਗ-੫ ਪੰ: ੨੨੭੯}

615. ਗੁਰੂ ਕੀ ਉਚਾਰੀ ਸੱਚੀ ਬਾਣੀ ਦੁਆਰਾ ਕਮਾਈ ਕੀਤਿਆਂ ਜੀਵ ਦਾ ਮਨ ਸੁੱਚਾ ਹੁੰਦਾ ਹੈ। ਬਾਣੀ ਦੀ ਵੀਚਾਰ ਤੇ ਬਾਣੀ ਤੋਂ ਪ੍ਰਾਪਤ ਹੋਈ ਸੁੱਚਮ ਦੇ ਗੁਣਾਂ ਨਾਲ ਨਾਮ ਪ੍ਰਾਪਤ ਹੁੰਦਾ ਹੈ।
{ਸੰ. ਪੋ. ਭਾਗ-੫ ਪੰ: ੨੨੮੭}

616. ਬਾਣੀ ਮਨ ਨੂੰ ਮਲ ਰਹਿਤ ਕਰਦੀ ਹੈ ਤੇ ਵੀਚਾਰ ਬਖਸ਼ਦੀ ਹੈ।
{ਸੰ. ਪੋ. ਭਾਗ-੫ ਪੰ:}

617. ਸਾਡੇ ਕੁਛ ਵੱਸ ਨਹੀਂ ਆਪੇ ਹੋ ਰਹੂ ਜੋ ਹੋਣਾ ਹੈ। ਇਹ ਵਿਚਾਰ ਢਹਿੰਦੀਆਂ ਕਲਾਂ ਵਿਚ ਪੈਕੇ ਤਮੋਗੁਣੀ ਆਲਸ ਵਿਚ ਸੁੱਟਣੇ ਵਾਲੇ ਹਨ। {ਸੰ. ਪੋ. ਭਾਗ-੫ ਪੰ: ੨੧੦੩}

618. ਵਿਵੇਕ ਬੁੱਧੀ ਨਿਰੇ ਪੜ੍ਹ-ਸੁਣਕੇ ਜਾਣਨੇ ਮਾਤ੍ਰ ਆ ਜਾ ਸਕਦੀ ਹੈ, ਪਰ ਓਹ ਕਾਇਮ ਨਹੀਂ ਰਹਿੰਦੀ..... ਇਸ ਦਾ ਉਪਾਉ ਅਸਾਂ ਨਾਮ, ਗੁਣ ਗਾਯਨ ਦਸੇ ਹਨ, ਉਹ ਕੇਵਲ ਮਨੋ ਗਯਾਨ ਮਾਤ੍ਰ ਨਹੀਂ, ਓਹ ਤਾਂ ਨਾਮ ਰਸਾਂ ਦੇ ਖੰਭਾਂ ਤੇ ਚੜ੍ਹਕੇ ਆਉਂਦੀ ਹੈ।
{ਸੰ. ਪੋ. ਭਾਗ-੫ ਪੰ: ੨੩੭੫}

619. ਹਰੀ ਸ਼ਰਣ ਭੱਜ ਪੈਣਾ ਕੀ ਹੈ? ਹਰੀ ਨਾਮ ਦਾ ਸਿਮਰਨ।
{ਸੰ. ਪੋ. ਭਾਗ-੫ ਪੰ: ੨੩੦੭}

620. ਕਾਮ ਕ੍ਰੋਧ ਆਪ ਅਪਣੇ ਹੱਦ ਬੰਨੇ ਟੱਪਦੇ ਹਨ ਤਾਂ ਦੂਜਿਆਂ ਦੇ ਹੱਦ ਮੰਡਲ ਵਿਚ ਦਾਖ਼ਲ ਅੰਦਾਜ਼ੀ ਕਰੀਦੀ ਹੈ, ਜਿਸ ਤੋਂ ਝਗੜੇ ਖੜੇ

ਹੁੰਦੇ ਹਨ। ਸੋ ਇਹ ਝਗੜੇ ਪਾਪ ਮੂਲਕ ਹਨ, ਧਰਮ ਮੂਲਕ ਨਹੀਂ। ਇਨ੍ਹਾਂ ਦਾ ਫਲ ਹੈ ਕਾਲ ਚੱਕ੍ਰ ਵਿਚ ਫਸੇ ਰਹਿਣਾ, ਮਨੁੱਖਾ ਜਨਮ ਦਾ ਅਫਲ ਚਲੇ ਜਾਣਾ।
{ਸੰ. ਪੋ. ਭਾਗ-੫ ਪੰ: ੨੩੦੯}

621. ਧਰਮ ਮੂਲਕ ਧੜਾ ਸਿਖਾਲਦੇ ਹਨ। ਓਹ ਹੈ ਸਤਿਸੰਗ ਵਿਚ ਲਗਕੇ ਕਾਮ ਕ੍ਰੋਧ ਆਦਿ ਤੋਂ ਉਚੇ ਉੱਠਣਾ ਹੈ, ਵੈਰ ਵਿਰੋਧ ਜਨਕ ਕੰਮ ਨਾ ਕਰਨੇ, ਵਾਹਿਗੁਰੂ ਸਿਮਰਨਾਂ ਤੇ ਦ੍ਰਿੜ ਵਿਸ਼ਵਾਸੀ ਹੋਣਾ। ਅਪਣੇ ਹਲਤ ਪਲਤ ਸੰਵਾਰਨ ਲਈ ਉਸੇ ਦੀ ਟੇਕ ਧਾਰਨੀ ਉਹ ਸਰਬ ਸਮੱਰਥ ਹੈ, ਭਗਤ ਵਛਲ ਹੈ, ਉਸ ਦੀ ਟੇਕ ਦੀਨ ਦੁਨੀ ਸਵਾਰ ਦੇਂਦੀ ਹੈ।
{ਸੰ. ਪੋ. ਭਾਗ-੫ ਪੰ: ੨੩੦੯}

622. ਇਕ ਹੋਰ ਮਾਨਸਿਕ ਬੁਰਾਈ ਹੈ।.....“ਪਰਾਏ ਐਬ ਢੂੰਡਣੇ ਯਾ ਅਟਕਲ ਪੱਚੂ ਬਣਾ ਲੈਣੇ ਤੇ ਭੰਡਣਾ, ਤਾਕਿ ਦੂਜੇ ਦੀ ਬੁਰਾਈ ਕਰਕੇ ਅਪਣੇ ਆਪ ਨੂੰ ਵਿਸ਼ੇਸ਼ ਦੱਸਿਆ ਜਾਵੇ।” ਇਹ ਬੀ ਪਾਪ ਮਯ ਹੈ ਕਿਉਂਕਿ ਇਸ ਨਾਲ ਬੀ ਅੰਹਕਾਰ ਵੱਧਦਾ ਹੈ, ਜੋ ਜਨਮ ਮਰਨ ਦੇ ਚੱਕ੍ਰ ਦਾ ਮੂਲ ਹੈ।
{ਸੰ. ਪੋ. ਭਾਗ-੫ ਪੰ: ੨੩੧੦}

623. ਭਗਤੀ ਗੁਰੂ ਵਿਚ ਨਿਵਾਸ ਰੱਖਦੀ ਹੈ ਤੇ ਗੁਰੂ ਤ੍ਰੁਠ ਕੇ ਦੇਂਦਾ ਹੈ, ਜਿਸ ਦਾ ਭਾਵ ਹੈ ਕਿ ਨਿਮ੍ਰਤਾ ਧਾਰੋ, ਸ਼ਰਣ ਲਓ ਜੋ ਗੁਰੂ ਤ੍ਰੁਠੇ।
{ਸੰ. ਪੋ. ਭਾਗ-੫ ਪੰ: ੨੩੧੫}

624. ਜੋ ਆਪਣੇ ਹੰਕਾਰ ਵਿਚ ਰਹਿੰਦੇ ਹਨ, ਗੁਰੂ ਸ਼ਰਣ ਨਹੀਂ ਲੈਂਦੇ, ਉਹ ਮੁਕਤ ਮਾਰਗ ਦੀ ਵਿਧੀ ਤੋਂ ਅਗਜਾਤ ਰਹਿੰਦੇ ਹਨ। ਉਹ ਕਰਮ ਕਰਦੇ ਹਨ, ਪਰ ਕਰਮ ਕਾਂਡੀ ਕਰਮ ਹਉਮੈ ਨਾਲ ਹੁੰਦੇ ਹਨ, ਸੋ ਹਉਮੈਂ ਵਧਦੀ ਹੈ: ਜਿਵੇਂ ਹਾਥੀ ਨ੍ਹਾਕੇ ਸਿਰ ਖੇਹ ਪਾਉਂਦੇ ਹੈ, ਜੋ ਸਿਰ ਗਿੱਲਾ ਹੋਣ ਕਰਕੇ ਹੋਰ ਚੰਬੜਦੀ ਹੈ।
{ਸੰ. ਪੋ. ਭਾਗ-੫ ਪੰ: ੨੩੧੫}

625. ਜੋ ਨਾਮ ਤੋਂ ਬਿਨਾਂ ਹੈ ਅਤੇ ਮੋਹ ਵਾਲਾ ਹੈ ਉਹ ਅਗਜਾਨੀ ਹੈ, ਮੋਹ ਤੇ ਅਗਜਾਨ ਵਸ ਕੀਤੇ ਕਰਮਾਂ ਕਰਕੇ ਮਾਨੋਂ ਕੁਸ਼ਟੀ ਹੈ, ਉਸ ਦੇ ਕੀਤੇ ਹੋਏ ਸਾਰੇ ਕਰਮ ਨਿਹਫਲ ਜਾਂਦੇ ਹਨ; ਮਾਨੋਂ ਉਹ ਕਰਮ ਧੰਦੇ ਸ਼ਨ ਤੇ ਦੁੱਖ ਰੂਪ ਸਨ।
{ਸੰ. ਪੋ. ਭਾਗ-੫ ਪੰ: ੨੩੧੬}

626. ਹਰੀ ਨਾਮ ਦੀ ਭੁੱਖ ਲੱਗਣੀ ਵਡਭਾਗਤਾ ਹੈ, ਫੇਰ ਨਾਮ ਮਿਲਦਾ ਹੈ, ਤੇ ਉਹ ਨਾਮ ਤ੍ਰਿਪਤੀ ਦੇਂਦਾ ਹੈ।
{ਸੰ. ਪੋ. ਭਾਗ-੫ ਪੰ: ੨੩੧੬}

627. ਮਾਇਆ, ਗ੍ਰਿਹਸਤੀ, ਉਦਾਸੀ, ਗਜਾਨੀ, ਪੰਡਿਤ, ਤਪੀ ਸਾਧਕ, ਸਿਧ ਦੇਵਤੇ ਸਭ ਨੂੰ, ਕਿਵੇਂ ਨਾ ਕਿਵੇਂ ਤੇ ਕਦੇ ਨਾ ਕਦੇ, ਗ੍ਰਸ ਲੈਂਦੀ ਹੈ, ਕਿਉਂਕਿ ਉਹ 'ਹੰਉ' ਵਿਚ ਕਾਰਾਂ ਕਰ ਰਹੇ ਹਨ, ਚਾਹੇ ਮਾਇਆ ਸੰਚਣ ਦੀਆਂ, ਚਾਹੇ ਮਾਇਆ ਤਜਾਗ ਦੇ ਰੂਪ ਵਾਲੀਆਂ। ਇਸਤੋਂ ਬਚਦਾ ਹੈ ਗਿਆਨੀ, ਨਿਰਾ ਗਿਆਨੀ ਨਾ, ਗੁਰਮੁਖ ਗਜਾਨੀ। ਉਹ ਬਚਦਾ ਹੈ ਗੁਰੂ ਦੀ ਮੇਹਰ ਨਾਲ ਹਰੀ ਦੀ ਰਖਯਾ ਦੁਆਰਾ।
{ਸੰ. ਪੋ. ਭਾਗ-੫ ਪੰ: ੨੩੨੮}

628. ਗੁਰਮੁਖ (ਮਾਇਆ) ਨੂੰ ਨਾ ਸੰਚਦਾ ਹੈ ਨਾ ਤਜਾਗਦਾ ਹੈ ਉਸਤੋਂ ਜਗਤ ਸੇਵਾ ਦਾ, ਉਪਕਾਰ ਦਾ, ਸਾਧੂ ਸੰਤ ਦੀ ਪਾਲਣਾ ਦਾ ਕੰਮ ਲੈਂਦਾ ਹੈ। ਆਈ ਤੋਂ ਹਰਖਦਾ ਨਹੀਂ, ਗਈ ਤੇ ਸ਼ੋਕਾਤੁਰ ਨਹੀਂ ਹੁੰਦਾ, ਕਿਉਂਕਿ ਉਸਦੇ ਅੰਦਰੋਂ ਮਾਇਆ ਦਾ ਮੂਲ 'ਅਹੰਤਾ' ਦੂਰ ਹੋ ਚੁਕੀ ਹੁੰਦੀ ਹੈ, ਤੇ ਉਸਦਾ ਮੋਹ, ਪ੍ਰੀਤਿ, ਪ੍ਰੇਮ ਸਾਰਾ ਵਾਹਿਗੁਰੂ ਅਕਾਲ ਪੁਰਖ ਕੇਂਦ੍ਰ ਦੇ ਉੱਤੇ ਇੱਕਤ੍ਰ ਹੋ ਚੁਕਾ ਹੁੰਦਾ ਹੈ।..... ਉਸਦੇ ਹਿਰਦੇ ਕਿ ਆਤਮਾ ਵਿਚ ਉਸਦੀ ਕੋਈ ਪਕੜ ਨਹੀਂ ਹੁੰਦੀ, ਚਾਹੋ ਉਸਦਾ ਜੀਵਨ ਗ੍ਰਿਹਸਤੀ ਦਾ ਹੋਵੇ, ਚਾਹੋ ਅਤੀਤਤਾਈ ਦਾ।
{ਸੰ. ਪੋ. ਭਾਗ-੫ ਪੰ: ੨੩੨੮}

629. ਨਾਮ ਨਉਨਿਧਾਂ ਤੋਂ ਬੀ ਕੀਮਤੀ ਹੈ, ਕਿਉਂਕਿ ਨੌ ਨਿਧਾਂ ਨਾਲ ਤ੍ਰਿਪਤੀ ਨਹੀਂ, ਇਸ (ਨਾਮ) ਨਾਲ ਮਨ ਵਿਚ ਤ੍ਰਿਪਤੀ ਆ ਜਾਂਦੀ ਹੈ।
{ਸੰ. ਪੋ. ਭਾਗ-੫ ਪੰ: ੨੩੪੪}

630. ਪਵਿੱਤ੍ਰਤਾ ਸ਼ਰੀਰ ਦੀ ਧਾਰੋ, ਪਰ ਇਹ ਮਾਨ ਯੋਗ ਨਹੀਂ, ਇਹ ਤਾਂ ਸ਼ਰੀਰਕ ਅਰੋਗਤਾ ਦੀ ਸ਼ੈ ਹੈ, ਮਾਨ ਯੋਗ ਪਵਿੱਤ੍ਰਤਾ ਮਾਨਸਿਕ ਹੈ ਜੋ ਵਾਹਿਗੁਰੂ ਜੀ ਨੂੰ ਅਨੁਭਵ ਕਰਨੇ ਤੇ ਪ੍ਰਾਪਤ ਹੁੰਦੀ ਹੈ। ਉਸ ਦਾ ਗਜਾਨ ਪ੍ਰਾਪਤ ਕੀਤੇ ਬਿਨਾ ਮਨ ਅਪਵਿਤ੍ਰ ਰਹਿੰਦਾ ਹੈ।
{ਸੰ. ਪੋ. ਭਾਗ-੫ ਪੰ: ੨੩੫੭}

631. ਜਗਤ ਦਾ ਜੀਵਣਾ ਕੋਈ ਭਰੋਸੇ ਵਾਲੀ ਗੱਲ ਨਹੀਂ; ਜੇ ਬਹੁਤ ਬੀ ਜੀਵੇ ਤਾਂ ਬੀ ਮਰਨਾ ਨਿਸ਼ਚਿਤ ਹੈ, ਇਸ ਲਈ ਗੁਰੂ ਪ੍ਰਸਾਦ ਪ੍ਰਾਪਤ ਕਰਕੇ ਗੋਬਿੰਦ ਦੇ ਗੁਣ ਗਾਓ ਜੋ ਅੱਗੇ ਚੱਲਕੇ ਮੁੱਖ ਉੱਜਲਾ ਹੋਵੇ।
{ਸੰ. ਪੋ. ਭਾਗ-੫}

632. ਸਭ ਨਿਧਾ ਖ਼ਜ਼ਾਨਿਆਂ ਦਾ ਮਾਲਕ ਹਰੀ ਹੈ, ਇੰਨਾਂ ਧਨੀ ਹੋਕੇ ਸੂਮ ਨਹੀਂ, ਉਹ ਇੱਛਾਂ ਸਭ ਦੀਆਂ ਪੂਰਨ ਕਰਨੇ ਵਾਲਾ ਹੈ। ਅੰਤ ਵੇਲੇ ਜਦ ਕੋਈ ਸੰਗੀ ਸਾਥੀ ਨਹੀਂ ਹੁੰਦਾ ਉਹੋ ਹੈ ਜੋ ਉਸ ਵੇਲੇ ਰਖਯਾ ਕਰ ਸਕਦਾ ਹੈ।
{ਸੰ. ਪੋ. ਭਾਗ-੫ ਪੰ: ੨੩੬੩}

633. ਉਸ ਨੂੰ ਪਿਆਰ ਕਰੋ, ਕਿਉਂਕਿ ਆਪਣੇ ਪਿਆਰਿਆਂ ਨੂੰ ਸਭ ਕੋਈ ਸੁਖੀ ਰਖਦਾ ਹੈ, ਉਹ ਬੀ ਸੁਖੀ ਰੱਖੇਗਾ।
{ਸੰ. ਪੋ. ਭਾਗ-੫ ਪੰ: ੨੩੬੩}

634. (ਗੁਰਬਾਣੀ ਵਿਚ) ਵਾਹਿਗੁਰੂ ਨੂੰ ਪਿਆਰ ਦੇ ਨਾਲ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਕਰਦੇ ਹਨ। ਉਸ ਦੇ ਫੁਰਮਾਣ ਸੱਚੇ ਤੇ ਅਟੱਲ ਸਮਝੋ।
{ਸੰ. ਪੋ. ਭਾਗ-੫ ਪੰ: ੨੩੬੩}

635. ਚਾਹੋ (ਵਾਹਿਗੁਰੂ ਦਾ) ਫੁਰਮਾਣ ਅਟੱਲ ਹੈ, ਪਰ ਸੰਸਾਂ ਨਾ ਕਰੋ ਕਿ ਉਹ ਫੁਰਮਾਨ ਕਦੇ ਬੇਨਿਆਈਂ ਦਾ ਹੋਵੇਗਾ। ਇਸ ਲਈ ਜੋ ਹੋਵੇ ਸੋ ਉਸਦਾ ਨਿਆਂ ਸਮਝੋ, ਤਦ ਤੁਸੀਂ ਉਸਦੇ ਗੁਣ ਸਦਾ ਗਾ ਸਕੋਗੇ, ਨਹੀਂ ਤਾਂ ਸੰਸੇ ਬ੍ਰਿਤੀ ਆ ਜਾਇਆ ਕਰੇਗੀ।
{ਸੰ. ਪੋ. ਭਾਗ-੫ ਪੰ: ੨੩੬੩}

636. ਜੇ ਤੁਸੀਂ ਵਾਹਿਗੁਰੂ ਜੀ ਦਾ ਨਾਮ ਸਿਮਰਨੇ ਵਾਲੇ ਹੋ, ਗੁਣ ਗਾਯਕ ਹੋ ਤਾਂ ਇਹੀ ਸਮਝੋ ਕਿ ਉਜਦੇ ਲਾਏ ਹੋਏ ਇਸ ਉੱਤਮ ਸੇਵਾ ਵਿਚ ਲੱਗ ਰਹੇ ਹੋ।.....ਹਰੀ ਦੀ ਸੇਵਾ ਹਰੀ ਦੇ ਅੰਮ੍ਰਿਤ ਨਾਮ ਦਾ ਮੂੰਹ ਵਿਚ ਨਿਵਾਸ ਹੈ।
{ਸੰ. ਪੋ. ਭਾਗ-੫ ਪੰ: ੨੩੬੩}

637. ਇਸ (ਜੀਵ) ਨੂੰ ਕਦੇ ਇਹ ਸੋਚ ਨਹੀਂ ਫੁਰਦੀ ਕਿ ਦਿੱਤਾ ਤਾਂ ਰੱਬ ਜੀ ਦਾ ਖਾ ਰਿਹਾ ਹਾਂ, ਤੇ ਉਸ ਦਾਤੇ ਦੀ ਕੋਈ ਸੇਵਾ ਨਹੀਂ ਕਰ ਰਿਹਾ, ਵਕਤ ਸਾਰਾ ਮਾਇਕ ਧੰਦਿਆਂ ਨੂੰ ਦੇਕੇ ਬਿਰਾਨੀ ਸੇਵਾ ਕਰ ਰਿਹਾ ਹਾਂ।
{ਸੰ. ਪੋ. ਭਾਗ-੫ ਪੰ: ੨੩੬੬}

638. ਪਾਪਾਂ ਨੇ ਅਕਲ ਤੇ ਪਰਦਾ ਪਾ ਛੱਡਿਆ ਹੈ, ਐਸਾ ਕਿ ਇਹ ਸਮਝ ਬੀ ਨਹੀਂ ਰਹੀ ਕਿ ਰੱਬ ਜੀ ਤਾਂ ਹਾਜ਼ਰ-ਨਾਜ਼ਰ ਸਭ ਕੁਛ ਦੇਖਦੇ ਹਨ, ਪਾਪ ਕਰਦਾ ਹੈ ਤਾਂ ਲੁਕਾ ਕਰ ਕਰਕੇ, ਮਾਨੋਂ ਪ੍ਰਭੂ ਜੀ ਨਹੀਂ ਦੇਖ ਰਹੇ। ਕੈਸਾ ਅਕਲ ਤੇ ਪਰਦਾ ਪੈ ਰਿਹਾ ਹੈ। ਹੋਰ ਦੇਖੋ, ਅਕਲ ਤੇ ਪਰਦੇ ਪਏ ਦੀ ਗੱਲ, ਜੋ ਸ਼ੈ ਅੰਤ ਵੇਲੇ ਕੰਮ ਨਹੀਂ ਆਉਣੀ, ਨਾਲ ਨਹੀਂ ਜਾਣੀ, ਜੈਸਾ ਕਿ ਧਨ, ਪਦਾਰਥ, ਇਸਤ੍ਰੀ, ਪੁੱਤਰ ਆਦਿ, ਉਹੋ ਮੁੜ ਮੁੜਕੇ ਮੰਗਦਾ ਹੈ।
{ਸੰ. ਪੋ. ਭਾਗ-੫ ਪੰ: ੨੩੬੬}

639. ਮਨ ਵਾਹਿਗੁਰੂ ਜੀ ਵਿਚ ਮਗਨ ਹੋ ਗਿਆ। ਚਰਣ ਕਮਲ ਵਿਚ ਲੱਗਣ ਦਾ ਇਹੋ ਭਾਵ ਹੈ।
{ਸੰ. ਪੋ. ਭਾਗ-੫ ਪੰ: ੨੩੬੮}

640. ਵਿਵੇਕ ਬੁੱਧੀ ਨਿਰੇ ਪੜ੍ਹ ਸੁਣਕੇ ਜਾਣਨੇ ਮਾਤ੍ਰ ਆ ਜਾ ਸਕਦੀ ਹੈ, ਪਰ ਉਹ ਕਾਇਮ ਨਹੀਂ ਰਹਿੰਦੀ, ਅਡੋਲ ਨਹੀਂ ਕਰਦੀ, ਉਹ ਕੀਕੂੰ ਅਡੋਲਤਾ ਦੇਣ ਵਾਲੀ ਸਚ-ਮੁਚ ਦੀ ਵਿਵੇਕ ਦ੍ਰਿੜਤਾ ਵਾਲੀ ਹੋਵੇ ?.....ਇਸਦਾ ਉਪਾਉ ਅਸਾਂ ਨਾਮ, ਗੁਣ ਗਾਜਨ ਆਦਿ ਦੱਸੇ ਹਨ। ਉਹ (ਵਿਵੇਕ ਬੁਧ) ਕੇਵਲ ਮਨੋ ਗਜਾਨ ਮਾਤ੍ਰ ਨਹੀਂ, ਉਹ ਤਾਂ ਨਾਮ ਰਸਾਂ ਦੇ ਖੰਬਾਂ ਤੇ ਚੜ੍ਹਕੇ ਆਉਂਦੀ ਹੈ। ਉਸ ਰਸ ਦਾ ਨਾਮ 'ਹਰੀ ਰਸ' ਕਰਕੇ ਦਿੱਤਾ ਹੈ, ਹਰੀ ਨਾਮ ਨਾਲ ਹਰੀ ਨਾਲ ਨਿਰੰਤਰ ਮੇਲਦਾ ਜੋ ਰਸ ਹੈ ਉਸ ਨੂੰ 'ਹਰੀ ਰਸ' ਕਿਹਾ ਹੈ।

{ਸੰ. ਪੋ. ਭਾਗ-੫ ਪੰ: ੨੩੭੫}

641. ਅਸਚਰਜਤਾ ਦੇ ਅਸਰ ਹੇਠ ਜੋ ਆਤਮਾ ਨੂੰ ਅਨੰਤ (ਪਰਮਾਤਮਾ ਦੀ) ਛੋਹ ਵਾਂਙੂ ਕੋਈ ਸਪਰਸ਼ ਯਾ ਲੀਨਤਾ ਮਿਲਦੀ ਹੈ, ਉਸ ਅਵਸਥਾ ਨੂੰ 'ਵਿਸਮਾਦ' ਗੁਰਬਾਣੀ ਵਿਚ ਆਖਿਆ ਹੈ। ਜਿਸ ਤੋਂ ਉਥਾਨ ਹੁੰਦੇ ਸਾਰ 'ਵਾਹ-ਵਾਹ', 'ਆਹਾ', 'ਕੈਸਾ ਅਦਭੁਤ ਸੀ' ਆਦਿ ਵਾਕ ਉਚਾਰਦਾ ਹੈ।.... ਇਸੇ ਕਰਕੇ ਗੁਰੂ ਸਾਹਿਬ ਨੇ ਸਿਮਰਣਾ 'ਵਾਹਿਗੁਰੂ' ਪਦ ਨਾਲ ਕੀਤਾ ਕਿ ਵਾਹ ਵਾਹ ਕਰਦੇ ਵਿਸਮਾਦ ਦਾ ਭਾਵ ਪੈਦਾ ਹੋਵੇ ਤੇ ਸਿਮਰਨ ਕਰਨਹਾਰ ਵਿਸਮਾਦ ਰੰਗ ਨੂੰ ਪਹੁੰਚੇ।

{ਸੰ. ਪੋ. ਭਾਗ-੫ ਪੰ: ੨੩੭੫-੭੬}

642. ਮੂੰਹ ਵਿਚ ਅੰਮ੍ਰਿਤ ਨਾਮ ਦਾ ਨਿਵਾਸ ਹਰੀ ਦੀ ਸੇਵਾ ਹੈ।

{ਸੰ. ਪੋ. ਭਾਗ-੫ ਪੰ:}

643. ਮੌਤ ਅਚਿੰਤੇ ਆ ਪੈਂਦੀ ਹੈ, ਐਸਾ ਸੱਚ ਹੈ ਕਿ ਸਭ ਕੋਈ ਜਾਣਦਾ ਹੈ, ਪਰ ਜਾਨਣ ਵਾਲਿਆਂ ਦੇ ਕਰਮ ਦੱਸਦੇ ਹਨ ਕਿ ਉਹ ਇਸ ਗੱਲ ਨੂੰ ਬੁੱਝਦੇ ਨਹੀਂ। ਕਈ ਬੁੱਝ ਬੀ ਜਾਂਦੇ ਹਨ, ਉਹਨਾਂ ਤੇ ਮੇਹਰ ਹੁੰਦੀ ਹੈ, ਸਾਂਈਆਂ ਜੀ ਦਾ ਹੁਕਮ ਉਨ੍ਹਾਂ ਨੂੰ ਸੁਝਾ ਦੇਂਦਾ ਹੈ। ਉਹ ਸੁਝੇ ਹੋਏ ਫੇਰ ਹਰ ਵੇਲੇ ਤਿਜਾਰ ਰਹਿੰਦੇ ਹਨ। ਹਰ ਵੇਲੇ ਦੀ ਤਿਜਾਰੀ ਸਿਮਰਣ ਵਿਚ ਹੈ।

{ਸੰ. ਪੋ. ਭਾਗ-੫ ਪੰ: ੨੩੯੨}

644. ਸਤਿਸੰਗ, ਗੁਰੂ, ਗੁਰੂ ਦਾ ਪ੍ਰਸਾਦ ਪ੍ਰਾਪਤ ਕਰੋ। ਫੇਰ ਆਤਮ ਲੱਖਤਾ ਹੋਕੇ ਜਨਮ ਮਰਨ ਦਾ ਭਉ ਦੂਰ ਹੋ ਜਾਸੀ।
{ਸੰ. ਪੋ. ਭਾਗ-੫ ਪੰ: ੨੩੮੨}

645. ਮਿੱਟੀ ਦੀ ਦੇਹ ਨੂੰ ਸ਼ੋਕ ਤੇ ਹਰਖ ਖਾ ਜਾਂਦੇ ਹਨ।
{ਸੰ. ਪੋ. ਭਾਗ-੫ ਪੰ: ੨੩੮੩}

646. ਸਾਂਈਆਂ ਜੀ ਤੋਂ ਸਹਾਇਤਾ ਰਖਯਾ ਦੀ ਮੰਗ ਕਰ, ਜੋ ਕੀਤੀ ਹੈ ਤਾਂ ਝੋਲੀ ਅੱਡ। ਝੋਲੀ ਅੱਡਣ ਦਾ ਰੂਪ ਹੈ:- ਪੂਰੇ ਗੁਰੂ ਦਾ ਆਸਰਾ ਲੈਕੇ ਉਸ ਅਵਿਗਤੁ ਅਗੋਚਰੁ ਦਾ ਧਯਾਨ ਕਰਕੇ ਸੁਰਤ ਨੂੰ ਉਸ ਵਲ ਰੁਖੀਆਂ ਕਰਕੇ ਉਸਦਾ ਨਾਮ ਸਿਮਰ। ਇਸ ਦੇ ਨਾਲ ਲੋੜ ਹੈ ਪਰ-ਧਨ, ਪਰ-ਇਸਤ੍ਰੀ, ਪਰ-ਨਿੰਦਾ, ਇਨ੍ਹਾਂ ਨਾਲ ਸੰਬੰਧ ਛੋੜਨ ਦੀ। ਏਹ ਤ੍ਰੈਏਂ ਮੈਲਾਂ ਹਨ, ਮੈਲ ਵਿਚ ਨਾਮ ਅਰਾਧਨ ਸੁਖਦਾਈ ਤੇ ਰਸ ਰੂਪ ਨਹੀਂ ਬਣਦਾ, ਇਸ ਕਰਕੇ ਇਨ੍ਹਾਂ ਦਾ ਤਜਾਗ ਕਰੀ ਚਲ ਤੇ ਨਾਮ ਸਿਮਰੀ ਚਲ।
{ਸੰ. ਪੋ. ਭਾਗ-੫ ਪੰ: ੨੩੮੮}

647. (ਗੁਰਬਾਣੀ ਨੇ) ਇਹ ਸੁਮਤਿ ਦਿਤੀ ਕਿ ਪਰ-ਧਨ, ਪਰ-ਇਸਤ੍ਰੀ, ਪਰ-ਨਿੰਦਾ ਆਦਿ ਤਾਂ ਇਕ ਦਮ ਦੂਰ ਕਰ, ਮੂਲੋਂ ਤਜਾਗ,.....ਤੇ ਮਾਲ ਮਿਲਖ ਇਸਤ੍ਰੀ ਵਿਚ ਇਹ ਸੁਮਤੀ ਧਾਰਨ ਕਰ ਕਿ ਏਹ ਸਦੈਵੀ ਨਹੀਂ ਹਨ, ਤੇ ਨਾਲ ਨਹੀਂ ਜਾਂਦੇ, ਇਨ੍ਹਾਂ ਤੋਂ ਬੁੱਧੀ ਨੂੰ ਵੈਰਾਗ ਦੀ ਵਿਚਾਰ ਵਾਲੀ ਕਰਨਾ ਦੱਸਿਆ, ਪਰ ਮੂਲੋਂ ਦੂਰ ਕਰਕੇ ਤਜਾਗੀ ਬਣ ਜਾਣਾ ਨਹੀਂ ਦੱਸਿਆ। {ਸੰ. ਪੋ. ਭਾਗ-੫ ਪੰ: ੨੩੮੮}

648. ਸਹਜ ਸੁੱਖ:- ਵਾਹਿਗੁਰੂ ਨੂੰ ਇਕੋ-ਇਕ ਦੂਈ ਦੁਐਤ ਤੋਂ ਨਿਰੋਲ ਇਕ ਅਨੁਭਵ ਕਰ ਲੈਣਾ; ਉਸਨੂੰ ਕਾਰਣਾਂ ਦਾ ਬੀ ਕਰਨਹਾਰ, ਮੂਲ ਕਾਰਣ ਲਖ ਲੈਣਾ ਤੇ ਜੋ ਕੁਛ ਕਰੇ ਉਸ ਨਾਲ ਬਿਰਤੀ ਵਿਚ ਅਜੋੜ ਨਾ ਹੋਣ ਦੇਣਾ, ਅਰਥਾਤ ਉਸ ਦੀ ਰਜ਼ਾ ਵਿਚ ਮਰਜੀ ਨੂੰ ਇਕ ਸੂਰ ਕਰ ਲੈਣਾ ਇਹ ਸਹਜ ਸੁਖ ਹੈ।
{ਸੰ. ਪੋ. ਭਾਗ-੫ ਪੰ: ੨੩੯੩}

649. ਨਾਮੀ ਪੁਰਖ ਤੇ ਕ੍ਰਿਪਾ ਦਾ ਫਲ ਦਸਦੇ ਹਨ ਕਿ ਉਸ ਨੂੰ ਤੇਰੀ ਟੇਕ, ਤੇਰਾ ਆਸਰਾ ਹੁੰਦਾ ਹੈ, ਹੱਥ ਦੇਕੇ ਤੂੰ ਰੱਖਯਾ ਕਰਦਾ ਹੈਂ, ਸੋ ਜਿਸ ਉੱਤੇ ਤੇਰੀ ਕ੍ਰਿਪਾ ਹੋਵੇ ਉਸ ਨੂੰ ਦੁੱਖ ਦੇਣਾ ਤਾਂ ਕਿਤੇ ਰਿਹਾ ਉਸ ਨੂੰ ਕੋਈ ਵਿਪਚਯੈ (ਦੁਖਾਵੇਂ ਵਾਕ ਯਾ ਓਇ) ਬੀ ਨਹੀਂ ਆਖ ਸਕਦਾ। {ਸੰ. ਪੋ. ਭਾਗ-੫ ਪੰ: ੨੪੦੯}

650. ਸੁੱਖ ਤੇ ਵਡਿਆਈ ਪਾਕੇ ਮਨ ਰਜੋ ਗੁਣੀ ਹੋਕੇ ਨਾਮ ਦੇ ਰੰਗ ਰਸ ਨੂੰ ਭੁਲਦਾ ਹੈ, ਇਸ ਕਰਕੇ ਸ਼ੋਭਾ ਆਦਿ ਦੇ ਆਇਆਂ ਨਾਮ ਤੋਂ ਗਾਫ਼ਲ ਨਹੀਂ ਹੋਣਾ ਤੇ ਮੰਗ-ਅਰਦਾਸ ਜਾਰੀ ਰੱਖਣੀ ਹੈ।
{ਸੰ. ਪੋ. ਭਾਗ-੫ ਪੰ: ੨੪੦੯-੧੦}

651. ਜੀਕੂ ਮਾਲਾ ਸੌ ਕਿ ਅਠੱਤਰ ਸੌ ਦੇ ਮਣਕਿਆਂ ਦੀ ਲੜੀ ਬਣ ਜਾਂਦੀ ਹੈ, ਤਿਵੇਂ ਨਾਮ ਉਚਾਰਣ ਦੀ ਲਗਾਤਾਰ ਲੜੀ ਬਣਾ ਲਓ। ਇਹ ਲੜੀ ਨਾਮ ਸਿਮਰਨ ਦੀ ਲਗਾਤਾਰਤਾ ਬਣ ਜਾਏਗੀ, ਇਹ ਰੂਹ ਵਿਚ ਸਾਂਈਂ ਨਾਲ ਪ੍ਰੇਮ ਰੂਪ ਯਾਦ ਹੋਕੇ ਇਕ ਮਿਕ ਹੋ ਜਾਏਗੀ, ਇਹ ਨਾਲ ਜਾਏਗੀ; ਇਸਦੇ ਨਾਲ ਹੋਣ ਕਰਕੇ ਸਦਗਤੀ ਪ੍ਰਾਪਤ ਹੋਵੇਗੀ, ਜਿਸ ਕਰਕੇ ਜਨਮ ਮਰਨ ਦਾ ਦੁਖ ਮਿਟ ਜਾਏਗਾ।
{ਸੰ. ਪੋ. ੫ ਪੰ: ੨੪੪੦}

652. ਪ੍ਰਭੂ ਦੀ ਕ੍ਰਿਪਾ ਸਾਧੂ ਦਾ ਸੰਗ ਮੇਲਦੀ ਹੈ, ਸਾਧੂ ਸੰਗ ਦੁਆਰਾ ਪ੍ਰਮੇਸ਼੍ਵਰ ਮਿਲਦਾ ਹੈ। ਪ੍ਰਭੂ ਵਯਾਪਕ ਹੈ, ਸਾਰੇ ਹੈ ਪਰ ਸ਼ਰੀਰ ਦੇ ਅੰਦਰ ਬੀ ਹੈ, ਇਸ ਕਰਕੇ ਉਸ ਨੂੰ ਅੰਤਰਜਾਮੀ ਕਿਹਾ ਹੈ। ਅੰਦਰ ਜੋ ਸਥਿਤ ਹੋਵੇ ਤੇ ਪ੍ਰੇਰਨਾ ਕਰੇ, ਉਹ ਹੁੰਦਾ ਹੈ ਅੰਦਰਯਾਮੀ। ਉਸੇ ਨੂੰ ਪ੍ਰਭੂ ਕਿਹਾ ਹੈ।
{ਸੰ. ਪੋ. ਭਾਗ-੫ ਪੰ: ੨੪੧੧}

653. ਸੰਸਾਰੀ ਲੋਕ ਜੋ ਹਰਖ ਸੋਗ ਵਿਚ ਦਿਨ ਕੱਟਦੇ ਹਨ, ਇਹ ਮਾਨੋ ਇਕ ਉਜਾੜ ਦਾ ਵਾਸਾ ਹੈ, ਯਾ ਅੱਗ ਦੇ ਸਾਗਰ ਦਾ ਸਾਮ੍ਹਣਾ ਕਰਨਾ ਹੈ।.....(ਇਸ ਅਗਨ ਸਾਗਰ ਵਿਚੋਂ ਤੇ ਉਜਾੜ ਵਿਚੋਂ ਨਿਕਲਨੇ ਦਾ ਉਪਾਓ ਹੈ ਕਿ) ਸਤਿਗੁਰੂ ਨੂੰ ਮਿਲੋ, ਰਸਨਾਂ ਨਾਲ

ਨਾਮ ਜਪੋ, ਮਨ ਹੋ ਜਾਏਗਾ ਹਰਖ ਸੋਗ ਤੋਂ ਨਿਰਮਲ। ਨਿਰਮਲ ਮਨ ਹੋਇਆ ਆਤਮ ਸਰੂਪ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੧੧}

654. (ਸੰਸਾਰੀ ਜੀਵ) ਮਾਨੋ ਬੰਧੂ (ਕੈਦੀ) ਹਨ, ਤੇ ਬੰਧਨ ਅਪਣਾ ਪਾਇਆ ਹੋਇਆ ਹੈ। (ਏਹ ਬੰਧਨ ਹੈ) ਇਕ ਸੂਖਮ ਰੱਸੀ ਹੈ ਜੋ ਆਪ ਹੀ ਵੱਟੀ ਹੈ, ਉਹ ਆਤਮਾ ਨੂੰ ਬੰਨ੍ਹੀ ਰਖਦੀ ਹੈ, (ਉਹ ਰੱਸੀ ਹੈ) ਤਨ ਤੇ ਧਨ ਤੇ ਹੋਰ ਸਭ ਕੁੱਝ ਨੂੰ ਆਪਣਾ ਸਮਝਣਾ; ਇਹ ਅਪਣੱਤ ਸੂਖਮ ਬੰਧਨ ਹੈ। ਇਸ ਬੰਧਨ ਤੋਂ ਬੀ ਗੁਰੂ ਦੀ ਮਿਹਰ ਤੇ ਉਸ ਦਾ ਬਖ਼ਸ਼ਿਆ ਨਾਮ ਹੀ ਮੁਕਤ ਕਰਦਾ ਹੈ, ਛੁੱਟਕਾਰਾ ਬਖ਼ਸ਼ਦਾ ਹੈ।
{ਸੰ. ਪੋ. ਭਾਗ-੫ ਪੰ: ੨੪੧੧}

655. ਗੁਰੂ ਕ੍ਰਿਪਾ, ਨਾਮ, ਕੀਰਤਨ ਆਦਿ ਦੁਆਰਾ ਇਸ ਅਵਸਥਾ ਤੇ ਪਹੁੰਚੇ ਕਿ ਸ਼ਰੀਰ ਤੇ ਮਨ ਜਿੰਦ ਆਦਿ ਸਭ ਕੁਛ ਪ੍ਰਭੂ ਦਾ ਹੈ, ਫੇਰ ਭਾ ਜਾਓਗੇ ਪ੍ਰਭੂ ਨੂੰ, ਆਪਣੇ ਮਨ ਭਾ ਗਿਆਂ ਨੂੰ ਪ੍ਰਭੂ ਆਪ ਰਖ ਲੈਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੧੧}

656. ਵਾਹਿਗੁਰੂ ਨਾਮ ਹੀ ਤਾਰਨਹਾਰ ਜਹਾਜ਼ ਹੈ। ਇਸ ਗੱਲ ਦੀ ਪੂਰਨ ਪ੍ਰਤੀਤ ਜਿਨ੍ਹਾਂ ਦੇ ਦਿਲ ਵਿਚ ਆਈ ਉਹਨਾਂ ਦੀ ਪਦਵੀ ਉੱਚੀ ਹੈ, ਉਹਨਾਂ ਦਾ ਦਰਜਾ ਸਰਬੋਤਮ ਹੈ। ਸੰਤ ਜਨਾਂ ਵਿਚ ਇਹ ਪ੍ਰਸਿੱਧ ਗੱਲ ਹੈ ਕਿ ਜਿੰਨਾਂ ਕਿਸੇ ਸਾਧ ਦਾ ਵਾਹਿਗੁਰੂ ਨਾਮ ਪੁਰ ਵਧੀਕ ਭਰੋਸਾ ਹੈ, ਓਹ ਸੰਤ ਜਨ ਉੱਨਾਂ ਹੀ ਉੱਚਾ ਹੈ।
{ਸੰ. ਪੋ. ਅ:ਬਾ: ੩ ਪੰ: ੮੦੪}

657. ਸਾਧ ਸੰਗ ਕਰੋ, ਨਾਮ ਸਿਮਰਣ ਕਰੋ, ਫੇਰ ਹਜ਼ੂਰੀ ਵਾਸ ਵਿਚ ਆ ਜਾਓ। ਗੱਲ ਕੀਹ ਹਰ ਪ੍ਰਕਾਰ ਪ੍ਰੇਮਾ ਭਗਤੀ ਦੀ ਕਮਾਈ ਕਰੋ, ਤਦ ਸਾਂਈਂ ਦੀ ਨਦਰ ਤੁਸਾਂ ਨੂੰ ਅਪਣੇ ਵਿਚ ਸਮਾ ਲਏਗੀ।
{ਸੰ. ਪੋ. ਭਾਗ-੫ ਪੰ: ੨੪੧੩}

658. ਉਹ ਵਯਾਪਕ ਹੈ, ਪਰੀਪੂਰਨ ਹੈ, ਤੇਰੇ ਅੰਦਰ ਹੈ, ਉਸ ਨੂੰ ਹਾਦਰਾ ਹਦੂਰ ਸਮਝਿਆ ਕਰ। ਉਸ ਦੀ ਹਜ਼ੂਰੀ ਵਿਚ ਸਾਰੇ ਕੰਮ ਕਰਿਆ ਕਰ। ਤੇਰੇ ਮਨ ਤੇ ਏਹ ਭਾਵ ਅਵਿਛੜ ਹੋ ਜਾਵੇ ਕਿ ਉਹ ਦੂਰ ਨਹੀਂ ਹੈ, ਉਹ ਨੇੜੇ ਤੋਂ ਨੇੜੇ ਤੇਰੇ ਅੰਦਰ ਹੈ, ਇਸ ਤਰ੍ਹਾਂ ਦੀ ਬ੍ਰਿਤੀ ਅੰਤਰਮੁਖ ਹੋਕੇ ਉਸ ਦੀ ਹਜ਼ੂਰੀ ਵਿਚ ਰਹੇ।
{ਸੰ. ਪੋ. ਭਾਗ-੫ ਪੰ: ੨੪੧੮}

659. ਮੇਰੇ ਪ੍ਰੀਤਮ ਦਾ ਰੂਪ ਆਨੰਦ ਹੈ, ਤੇ ਭਗਤਾਂ ਨਾਲ ਉਹ ਬਿਨੋਦੀ ਹੈ, ਪਿਆਰ ਦੇ ਕੌਤਕ ਕਰਨੇ ਵਾਲਾ ਹੈ।
{ਸੰ. ਪੋ. ਭਾਗ-੫ ਪੰ: ੨੪੧੮}

660. ਅਭਯਾਸੀ ਜਾਣਦੇ ਹਨ ਕਿ ਨਾਮੀ ਪੁਰਖ ਦੇ ਮਨ ਦੇ, ਦੋ ਹੱਥਾਂ ਵਾਂਙੂ ਦੋ ਪੱਖ ਜੇਹੇ ਹੋ ਜਾਂਦੇ ਹਨ, ਇਕ ਸਿਮਰਨ ਵਿਚ ਰਹਿੰਦਾ ਹੈ ਤੇ ਇਕ ਬਾਹਰਲੇ ਕੰਮ ਕਰੀ ਜਾਂਦਾ ਹੈ। ਆਮ ਕਹਾਵਤ ਬੀ ਹੈ: 'ਹਥ ਕਾਰ ਵਲ, ਦਿਲ ਯਾਰ ਵਲ'। ਫੇਰ ਅੰਦਰਲਾ ਡੂੰਘਾ ਮਨ-ਤਹਲੀਅਲ-ਜਦ ਸਿਮਰਨ ਨਾਪ ਪੁਰ ਹੋ ਜਾਂਦਾ ਹੈ, ਤਦ ਸਿਮਰਨ ਕਿਵੇਂ ਬੀ ਬੰਦ ਨਹੀਂ ਹੁੰਦਾ, ਉਹ ਆਪੂੰ ਜਾਰੀ ਹੋ ਜਾਂਦਾ ਹੈ, ਜਿਵੇਂ ਸੁਆਸ ਆਪੂੰ ਆਉਂਦੇ ਹਨ।
{ਸੰ. ਪੋ. ਭਾਗ-੫ ਪੰ: ੨੪੨੦}

661. ਜੋਗ ਨਾਮ ਹੈ ਮਨ ਦਾ ਆਪੇ ਵਿਚ ਯਾ ਰੱਬ ਜੀ ਵਿਚ ਜੁੜ ਜਾਣੇਦਾ। ਜੋਗੀ ਦਾ ਮਨ ਨਿਰੁੱਧ ਹੁੰਦਾ ਹੈ ਯਾ ਜੁੜਦਾ ਹੈ ਯੋਗ ਅਭਜਾਸ ਨਾਲ, ਪਰ ਸਾਧਾਰਣ ਮਨ ਜੁੜ ਜਾਂਦਾ ਹੈ ਕੀਰਤਨ ਸੁਣਨੇ ਨਾਲ। .....ਜਦ ਕੀਰਤਨ ਵਿਚ ਮਨ ਲਾਕੇ ਕੀਰਤਨ ਸੁਣੋਂ ਤਾਂ ਮਨ ਏਕਾਗਰ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੨੫}

662. ਨਾਮ ਦੇ ਰਸੀਏ ਗੁਰਮੁਖ ਤਜੁਰਬੇ ਨਾਲ ਜਾਣਦੇ ਹਨ ਕਿ ਉਨ੍ਹਾਂ ਦੀ ਸੁਰਤ ਉੱਚੀ ਹੋ ਜਾਂਦੀ ਹੈ ਤੇ ਉੱਚੀ ਰਹਿੰਦੀ ਹੈ। ਯਾ ਇਉਂ ਕਹੋ ਕਿ ਨਾਮੀ ਪੁਰਖ ਦੀ ਸੁਰਤਿ ਸਿਧੀ ਸੇਧ ਵਿਚ ਖੜੀ ਤੇ ਉੱਚੀ ਹੁੰਦੀ ਹੈ। {ਸੰ. ਪੋ. ਭਾਗ-੫ ਪੰ: ੨੪੨੫}

663. ਨਾਮੀ ਪੁਰਖ ਦੀ ਉੱਚਤਾ ਸਤੋ ਗੁਣੀ ਹੁੰਦੀ ਹੈ, ਉਸ ਵਿਚ ਨਿਜ ਸੁਖ, ਨਿਜ ਉੱਚਤਾ (ਉਨਮਨੀ), ਨੇਕ, ਠੰਡਾ ਪ੍ਰਭਾਉ, ਪਰ ਉਪਕਾਰ ਤੇ ਸਰਬੱਤ ਦਾ ਭਲਾ ਵੱਸਦਾ ਹੈ।
{ਸੰ. ਪੋ. ਭਾਗ-੫ ਪੰ: ੨੪੨੫}

664. ਇਕ ਸਰਬ ਸ਼ਕਤੀਮਾਨ ਦੀ ਓਟ ਆਸਰੇ ਹੋ ਜਾਓ, ਓਸੇ ਦਾ ਓਲ੍ਹਾ ਧਾਰਨ ਕਰੋ, ਏਹ ਮਾਇਕ ਆਸਰੇ ਝੂਠੇ ਹਨ।
{ਸੰ. ਪੋ. ਭਾਗ-੫ ਪੰ: ੨੪੨੬}

665. ਵਾਹਿਗੁਰੂ ਦਾ ਆਸਰਾ ਲੈਣ ਦਾ ਪਹਿਲਾ ਕਦਮ ਹੈ ਹੁਕਮ ਨੂੰ ਬੁੱਝਣਾ। ਹਰੀ ਨਾਮ ਤੇ ਹਰੀ ਕੀਰਤਨ ਵਿਚ ਲੱਗਿਆ ਸਮਝ ਪੈਣ ਲੱਗ ਜਾਂਦੀ ਹੈ ਕਿ ਸਭ ਏਕੋ ਹੁਕਮ ਵਰਤ ਰਿਹਾ ਹੈ। ਇਸ ਹੁਕਮ ਨੂੰ ਜਦ ਬੁੱਝ ਲਈਦਾ ਹੈ ਤਦ ਹੀ ਸਾਰੇ ਸੁਆਦ ਬੱਝਦੇ ਹਨ।
{ਸੰ. ਪੋ. ਭਾਗ-੫ ਪੰ: ੨੪੨੬}

666. ਸਤਿਗੁਰ ਦੀ ਸੇਵਾ ਵਿਚ ਲੱਗਿਆ ਨਿਰਬਾਣਤਾ ਲੱਭਦੀ ਹੈ ਕਿ ਸਾਰੇ ਆਸ ਅੰਦੇਸ਼ੇ ਬੁਝ ਜਾਂਦੇ ਹਨ, ਦੂਰ ਹੋ ਜਾਂਦੇ ਹਨ, ਸਾਂਈਂ ਆਸਰੇ ਹੋ ਜਾਈਦਾ ਹੈ। ਸਤਿਗੁਰ ਦੀ ਸੇਵਾ ਵਾਸ਼ਨਾ ਤ੍ਰਿਸ਼ਨਾ ਸ਼ਾਂਤਿ ਕਰ ਦੇਂਦੀ ਹੈ ਤੇ ਨਿਰਬਾਣਤਾ ਆ ਜਾਂਦੀ ਹੈ। ਅਖਵਾ ਮਨ ਹੋਰ ਮੋਹ, ਪਿਆਰਾਂ, ਪਕੜਾਂ, ਡਰਾਂ, ਵੈਰਾਂ ਤੋਂ ਛੁੱਟਕੇ ਸਤਿਗੁਰੂ ਦੇ ਪਿਆਰ ਵਿਚ ਲੀਨ ਹੋ ਜਾਂਦਾ ਹੈ। ਇਹ ਨਿਰਬਾਣ 'ਮਹਾਂ ਨਿਰਬਾਣ' ਹੈ।
{ਸੰ. ਪੋ. ਭਾਗ-੫ ਪੰ: ੨੪੨੬}

667. ਐਉਂ ਹਰਿ ਨਾਮ, ਹਰੀ ਕੀਰਤਨ, ਹਰਿ ਓਲਾ, ਹੁਕਮ, ਸਤਿਗੁਰੂ ਸੇਵਾ ਨੂੰ ਧਾਰਨ ਵਾਲਾ ਕੀ ਹੋ ਜਾਂਦਾ ਹੈ? ਹਰੀ ਨੂੰ ਜਾਣਨ ਵਾਲਾ, ਪਛਾਣਨ ਵਾਲਾ, ਗਜਾਨ ਵਾਲਾ। ਐਸਾ ਗਜਾਨਵਾਨ 'ਗ੍ਰਿਹਸਤ ਉਦਾਸੀ' ਕਹੀਦਾ ਹੈ ਅਰ ਉਹ ਲੋਕ ਪਰਲੋਕ ਪਰਵਾਨ ਹੁੰਦਾ ਹੈ, ਸੱਚੀ ਦਰਗਾਹ ਵਿਚ ਕਬੂਲ ਪੈ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੨੬}

668. ਜਿਸ ਨੂੰ ਨਾਮ ਮਿਲ ਗਿਆ ਹੈ ਉਸ ਨੂੰ ਸ਼ਰੀਰਕ, ਮਾਨਸਿਕ, ਆਤਮਿਕ, ਹਰ ਪ੍ਰਕਾਰ ਦਾ ਨਿਧਾਨ (ਖ਼ਜ਼ਾਨਾ) ਮਿਲ ਗਿਆ ਹੈ। {ਸੰ. ਪੋ. ਭਾਗ-੫ ਪੰ: ੨੪੨੬}

**ਬਾਲ ਦੀ ਗਲ-ਚੰਬੜ**
'ਗਲ-ਚੰਬੜ' ਅਪਣੀ ਇਕ ਦੇ ਦੇ
ਹੋਰ ਨ ਦੱਸ ਖਿਡੌਣੇ,
ਉਛਲਣ ਨੈਣ ਨਿਆਣੇ ਮੇਰੇ
ਤੱਕ ਤੈਂ ਨੈਣ ਸਲੋਨੇ,
'ਗੋਦ-ਸ੍ਵਾਦ' 'ਅਮ੍ਰਿਤ-ਰਸ' ਮਾਣਨ
ਹੋਸ਼ ਵਧੇ ਨ ਇਸ ਤੋਂ
'ਹੋਸ਼ ਖ਼ੈਰ' ਪਾ 'ਹੋਸ਼-ਮੰਗਤਿਆਂ'*
ਬਾਲਾ ਮੂੰਹ ਦੁਧਚੋਣੇ॥੩॥
(ਸਿਕਾਂ ਸਧਰਾਂ) *ਜਿਨ੍ਹਾਂ ਨੂੰ 'ਹੋਸ਼' ਦੀ ਲੋੜ ਹੈ

669. ਮਨੁੱਖਾ ਜਨਮ ਮਾਯਕ ਬ੍ਰਿਤੀਆਂ ਤੇ ਫ਼ਤੇ ਪਾਉਣ ਲਈ ਹੈ।..... ਹਾਰ ਹਾਰ ਕੇ ਦਿਲ ਨਾ ਛੱਡਣਾ ਤੇ ਜੁਟੇ ਰਹਿਣਾ ਇਹ ਜਿੱਤ ਦਾ ਭੇਤ ਹੈ। {ਸੰ. ਪੋ. ਭਾਗ-੫ ਪੰ: ੨੪੩੫}

670. ਭਾਗਾਂ ਦਾ ਪਤਾ ਉੱਦਮ ਕੀਤਿਆਂ ਲੱਭਦਾ ਹੈ, ਸੁਸਤੀ ਤੇ ਭਾਗ ਇਕ ਸ਼ੈ ਨਹੀਂ ਹਨ। {ਸੰ. ਪੋ. ਭਾਗ-੫ ਪੰ: ੨੪੩੫}

671. ਗੁਰੂ ਸੇਵਾ ਨਾਲ ਮਨ ਨਿਰਮਲ ਹੁੰਦਾ ਹੈ, ਨਿਰਮਲ ਮਨ ਵਿਚ ਨਾਮ ਠੀਕ ਟਿਕਦਾ ਹੈ, ਇਹ ਅਸੂਲ ਦੱਸਿਆ ਹੈ। ਇਸੇ ਕਰਕੇ ਸਿੱਖੀ ਵਿਚ ਪਹਿਲਾ ਕਰਮ ਸੇਵਾ ਹੈ। ਸੇਵਾ ਕਰਕੇ ਨਾਮ ਜਪੀਦਾ ਹੈ ਫੇਰ ਪੁੰਨਮਯ ਹੋ ਜਾਈਦਾ ਹੈ, ਸੁਭਾਵ ਪਾਪ ਕਰਨੋਂ ਰੁਕ ਜਾਂਦਾ ਹਨ ਤੇ ਪਿਛਲੇ ਪਏ ਹੋਏ ਦਗਧ ਹੋ ਜਾਂਦੇ ਹਨ। ਤ੍ਰਿਸ਼ਨਾ ਤੇ ਵਿਕਾਰ ਬ੍ਰਿਤੀ ਮਿਟ ਜਾਂਦੀ ਹੈ ਫੇਰ ਮਨ ਰਜ਼ਾ ਤੇ ਆ ਜਾਂਦਾ ਹੈ ਤੇ ਜਨਮ ਸਫਲ ਹੋ ਜਾਂਦਾ ਹੈ। {ਸੰ. ਪੋ. ਭਾਗ-੫ ਪੰ: ੨੪੩੬}

672. ਮਾਯਾ ਦੀ ਨੀਂਦ ਤੋਂ ਜਾਗਣੇ ਦਾ ਉਪਦੇਸ਼ ਦਿਤਾ ਹੈ ਤੇ ਮਾਯਾ ਨੂੰ ਅਸਤਿ ਦਸਕੇ ਸਤਯ ਵਸਤੂ ਨਾਲ ਜੋੜਨ ਦੀ ਸੁਮਤਿ ਦਿਤੀ ਹੈ। ...ਸਿਖ ਆਪਣੇ ਸਤਿਗੁਰੂ ਨੂੰ ਸਦੀਵ ਯਾਦ ਕਰਦਾ ਰਹੇ।
{ਸੰ. ਪੋ. ਭਾਗ-੫ ਪੰ: ੨੪੩੬}

673. ਗੁਰੂ ਤੋਂ ਬਿਨਾਂ ਦੂਜਾ ਕੋਈ ਹੋਰ ਟਿਕਾਣਾ ਦੁੱਖ ਹਰਨੇ ਵਾਲਾ ਨਹੀਂ ਹੈ, ਗੁਰੂ ਹੀ ਨਾਮ ਦੇਂਦਾ ਹੈ, ਗੁਰੂ ਹੀ ਸਰਬ ਥੋਕ ਦਾ ਦਾਤਾ ਹੈ। ਗੁਰੂ ਆਪ ਪਾਰਬ੍ਰਹਮ ਪਰਮੇਸ਼ੁਰ ਰੂਪ ਹੈ।
{ਸੰ. ਪੋ. ਭਾਗ-੫ ਪੰ: ੨੪੩੬}

674. ਨਾਮ ਸਿਮਰਣ ਨੂੰ 'ਸ਼ਰਧਾ ਤੇ ਸਿਦਕ' ਨਾਲ ਲੱਗ ਪਓ, ਦਲੀਲਾਂ ਛਾਂਟ ਛਾਂਟ ਕੇ ਨਾਮ ਤੋਂ ਬੇਮੁਖ ਨਾ ਹੋਵੋ, ਕਰਮ ਕਾਂਡ ਦੇ ਕਰਮ; ਜਪ ਤਪ ਸੰਜਮ ਆਦਿ ਨਾਮ ਦੀ ਤੁੱਲਤਾ ਨਹੀਂ ਰੱਖਦੇ।.....ਏਹ ਕਰਮ ਹਉਮੈਂ ਕੱਟਦੇ ਨਹੀਂ ਪਰ ਵਧਾਉਂਦੇ ਹਨ ਤੇ ਨਾਮ ਹਉਮੈਂ ਕੱਟਦਾ ਹੈ। {ਸੰ. ਪੋ. ਭਾਗ-੫ ਪੰ: ੨੪੩੯}

675. ਨਾਮ ਦਾ ਅਰਾਧਨ ਕੀਕੂੰ ਕਰਨਾ ਹੈ? ਅਪਣੀ ਹਦ ਬੰਦੀ ਵਾਲੀ ਤੇ ਹੰਉਂ ਭਰੀ ਅਕਲ ਤੋਂ ਉੱਚਾ ਉੱਠਕੇ, 'ਪ੍ਰਭੂ ਦੀ ਓਟ' ਮਨ ਵਿਚ ਧਾਰਨ ਕਰਕੇ ਦਿਨ ਰੈਣ ਨਾਮ 'ਉਚਾਰਣ ਕਰਨਾ' ਹੈ ਅਤੇ ਮਨ ਵਿਚ 'ਅਰਾਧਨਾ' ਹੈ, ਤੇ ਨਾਮੀ ਨੂੰ ਕਰਨ ਕਰਾਵਨਹਾਰ ਸਮਝਕੇ ਉਸਦੇ ਪਿਆਰ ਵਿਚ ਵੱਸਣਾ ਹੈ।
{ਸੰ. ਪੋ. ਭਾਗ-੫ ਪੰ: ੨੪੩੯}

676. ਕਈ ਵੇਰ ਮਾਲਾ ਨਾਲ ਜਪਦਿਆਂ, ਮਨ ਨਾਮ ਨੂੰ ਇਕ ਸਾਧਨ ਮਾਤ੍ਰ ਬਣਾ ਲੈਂਦਾ ਹੈ, ਪਰ ਨਾਮ ਨੂੰ ਸਿਮਰਨਾ ਹੈ ਪ੍ਰੇਮ ਰੂਪ ਲੱਖਕੇ। 'ਨਾਮ' ਪ੍ਰੇਮ ਕਰਨਾ ਹੈ ਕਿਉਂਕਿ ਨਾਮ ਹੈ ਯਾਦ। ਯਾਦ, ਪ੍ਰੀਤਮ ਦੇ ਦੂਰ ਹੋਣ ਵੇਲੇ, ਪ੍ਰੇਮ ਦਾ ਵਿਦਤ ਸਰੂਪ ਹੈ।
{ਸੰ. ਪੋ. ਭਾਗ-੫ ਪੰ: ੨੪੪੦}

677. **ਦਾਸ ਬਣਨੇ ਦੀ ਅਤਿ ਨਿਰਮਲ ਜੁਗਤਿ:** ਸੰਸਾਰ, ਪਦਾਰਥ, ਸਨਬੰਧੀ, ਸ਼ਰੀਰ ਤੇ ਜਿੰਦ ਸਭ ਕੁੱਝ ਪ੍ਰਭੂ ਦਾ ਹੈ, ਫੇਰ ਆਪਣੇ

ਆਪ ਨੂੰ ਓਸਦੇ ਹਵਾਲੇ ਕਰੇ। ਹਰ ਗੱਲੇ ਉਸਦਾ ਹੋਇਆ ਰਹੇ। ਫੇਰ ਜੋ ਕੁਛ ਆ ਬਣੇ, ਚੰਗਾ ਕਿ ਮੰਦਾ, ਉਸਨੂੰ ਭਲਾ ਸੱਮਝੇ, ਕਿਉਂਕਿ ਮਾਲਕ ਵਲੋਂ ਹੈ, ਆਪਣਾ ਤਾਂ ਕੁੱਛ ਹੈ ਹੀ ਨਹੀਂ।
{ਸੰ. ਪੋ. ਭਾਗ-੫ ਪੰ: ੨੪੪੧}

678. **ਆਪਾ ਸਮਰਪਣ ਦੀ ਜਾਚ**:- ਨਾਮ ਨੂੰ, ਜੋ ਨਿਧਾਨ ਹੈ, ਅੰਦਰ ਵਸਾਵੇ।.....ਨਾਮ ਗੁਰੂ ਤੋਂ ਮਿਲਦਾ ਹੈ, ਤੇ ਉਸਦੇ ਸਤਿ ਉਪਦੇਸ਼ ਨਾਲ ਭਰਮ ਤੇ ਮੋਹ ਦੂਰ ਹੋ ਕੇ ਨਿਸ਼ਭਰਮ ਤੇ ਨਿਰਮੋਹ ਅਵਸਥਾ ਪ੍ਰਾਪਤ ਹੋਕੇ ਸਾਂਈਂ ਪ੍ਰੇਮ ਪਰਪੱਕ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੪੨}

679. ਬਚਪਨ ਤੋਂ ਲੈ ਬੁਢਾਪੇ ਤਕ ਇਸੀ ਤਰ੍ਹਾਂ ਕਦੇ ਹੱਸਦੇ ਕਦੇ ਰੋਂਦੇ ਬੀਤ ਜਾਂਦੀ ਹੈ, ਜਿਸ ਪ੍ਰਯੋਜਨ ਲਈ, ਜਿਸ ਪ੍ਰਾਪਤੀ ਲਈ ਜਨਮ ਮਿਲਿਆ ਸੀ ਉਸ ਦੀ ਸਿੱਧੀ ਤਕ ਨਹੀਂ ਪਹੁੰਚਦਾ ਤੇ ਨਾਂ ਹੀ ਹਰਖ ਸ਼ੋਕ ਮਰਦੇ ਦਮ ਤੱਕ ਮੁੱਕਦਾ ਹੈ। ਜਦ ਮਰਦਾ ਹੈ ਤਾਂ ਸੋਝੀ ਪੈਂਦੀ ਹੈ ਕਿ ਜਨਮ ਬਿਰਥਾ ਗੁਆ ਲਿਆ, ਫੇਰ ਪੱਛਤਾਉਂਦਾ ਹੈ। ਫਿਰ ਕੁਛ ਬਣਦਾ ਨਹੀਂ, ਕਾਲ ਚੱਕ੍ਰ ਮੁੱਕਦਾ ਨਹੀਂ।
{ਸੰ. ਪੋ. ਭਾਗ-੫ ਪੰ: ੨੪੪੬}

680. ਸੰਸਾਰ ਇਸ ਹਨੇਰੇ ਵਿਚ ਤ੍ਰੈ ਗੁਣਾਂ ਕਰਕੇ ਹੈ। ਹਰ ਜਨਮ ਵਾਸ਼ਨਾ, ਤ੍ਰਿਸ਼ਨਾ, ਹਰਖ, ਸ਼ੋਕ ਵਿਚ ਬੀਤਦਾ ਹੈ, ਉਹੋ ਮੁੜ ਜਨਮ ਵਿਚ ਲਿਆਉਂਦੀਆਂ ਹਨ।
{ਸੰ. ਪੋ. ਭਾਗ-੫ ਪੰ: ੨੪੪੬}

681. ਇਸ ਕਾਲ ਚੱਕ੍ਰ ਵਿਚੋਂ ਛੁੱਟਣੇ ਦਾ ਤ੍ਰੀਕਾ ਦਸਿਆ ਹੈ, ਉਹ ਹੈ ਨਾਮ ਸਿਮਰਣ। ਨਾਮ ਨਾਲ ਜਨਮ ਸਫਲ ਹੁੰਦਾ ਹੈ, ਦਿਨ ਸੁਹਣੇ ਸਾਂਈਂ ਰੰਗਣ ਵਿਚ ਬੀਤਦੇ ਹਨ ਤੇ ਅੱਗੇ ਜਾਕੇ ਦਰਗਾਹੇ ਕਬੂਲ ਪਈਦਾ ਹੈ।
{ਸੰ. ਪੋ. ਭਾਗ-੫ ਪੰ: ੨੪੪੬}

682. (ਗੁਰਬਾਣੀ ਦਾ) ਉਪਦੇਸ਼ ਇਹ ਹੈ ਕਿ ਨਾਮ ਜਪੋ, ਤ੍ਰੈ ਗੁਣਾਂ ਨੂੰ ਸਮਝੋ, ਕਿ ਇਹ ਕੀਕੂੰ ਵਰਤਦੇ ਹਨ ਤੇ ਕੀਕੂੰ ਉਨ੍ਹਾਂ ਉਤੇ ਹਾਵੀ ਹੋਈਦਾ ਹੈ। ਨਾਮ ਮੈਲ ਕੱਟਦਾ ਹੈ, ਨਾਮ ਮਨ ਜੋੜਦਾ ਹੈ, ਨਾਮ ਗੁਣਾਤੀਤ ਕਰਦਾ ਹੈ, ਇਉਂ ਜਨਮ ਜਿੱਤ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੪੪੬}

683. ਜੇ ਸ਼ਰੀਰ ਅਰੋਗ ਨਹੀਂ ਰਹਿੰਦਾ ਤਾਂ ਵਾਹਿਗੁਰੂ ਜੀ ਦਾ ਸਿਮਰਨ ਕਰੋ, ਉਸ ਨੂੰ ਪੂਰਨ ਤੰਦਰੁਸਤੀ ਸੱਮਝਕੇ ਸੰਪੂਰਨ ਨਰੋਆਪਨ (ਅਰੋਗਤਾ) ਦਾ ਰੂਪ ਖਯਾਲ ਕਰਕੇ ਨਾਮ ਸਿਮਰੋ, ਤੁਹਾਨੂੰ ਅਰੋਗਤਾ ਮਿਲੇਗੀ। ਦਿਲ ਵਿਚੋਂ 'ਮੈਂ ਬਿਮਾਰ ਹਾਂ' ਇਹ ਖਿਆਲ ਹਟਾਓ ਤੇ 'ਮੇਰਾ ਦਾਤਾ ਸਦਾ ਅਰੋਗ ਹੈ ਤੇ ਅਰੋਗਤਾ ਦਾ ਦਾਤਾ ਹੈ' ਸਿਮਰਨ ਕਰੋ, ਇਸ ਦ੍ਰਿੜ ਅਭਜਾਸ ਦਾ ਫਲ ਅਰੋਗਤਾ ਹੋਏਗੀ। {ਸੰ. ਪੋ. ਭਾਗ-੫ ਪੰ: ੨੪੫੭}

684. ਜੇ ਗੁਰੂ ਦੀ ਸਿੱਖ ਮਤ ਨਾਲ 'ਹਮ ਕਿਛੁ ਨਾਹੀਂ' ਦੀ ਅਨੁਭਵਤਾ ਤੱਕ ਅੱਪੜ ਪਓਗੇ ਤਾਂ ਉਸ ਨਾਲ ਇਕ ਰੰਗ ਹੋ ਜਾਓਗੇ, ਤਦ ਤੁਸਾਨੂੰ ਕਿਸੇ ਸ਼ੈ ਦੀ ਇੱਛਾ ਹੀ ਨਾ ਰਹੇਗੀ ਕਿ ਪ੍ਰਾਪਤ ਹੋਵੇ, ਫੇਰ ਜੋ ਕੁਛ ਕਰਤਾਰ ਵਰਤਾਏਗਾ ਤੁਸੀਂ ਉਸ ਹੁਕਮ ਦੀ ਤਾਰ ਪ੍ਰੋਤੇ ਉਸ ਨਾਲ ਇਕ ਰੰਗ ਹੋਏ ਨਿਰ ਇਛਤ, ਨਿਰਭੈ, ਅਚਿੰਤ, ਸਦਾ ਅਨੰਦ ਵਿਚ ਜੀਵਨ ਬਸ਼ਰ ਕਰੋਗੇ। ਜੀਵਨ ਉਪ੍ਰੰਤ ਉਸੇ ਏਕਤਾ ਦੇ ਰੰਗ ਵਿਚ ਰੰਗੇ ਇਕ ਰੰਗ ਰਹੋਗੇ। ਤੁਸਾਂ ਲਈ ਮਰਨ ਜਨਮ ਕੋਈ ਸ਼ੈ ਨਾ ਰਹੇਗਾ।
{ਸੰ. ਪੋ. ਭਾਗ-੫ ਪੰ: ੨੪੫੭}

685. ਨਿਰਮਲ ਨਾਮ ਦਾ ਹਿਰਦੇ ਵਿਚ ਨਿਵਾਸ ਪ੍ਰਭੂ ਦੀ ਪ੍ਰੀਤਿ ਹੈ।
{ਸੰ. ਪੋ. ਭਾਗ-੫ ਪੰ: ੨੪੬੦}

686. ਪ੍ਰਭੂ ਪ੍ਰੀਤਿ ਯਾ ਇਸ ਦਾ ਵਿਦਿਤ ਸਰੂਪ 'ਨਾਮ' ਕੀਕੂੰ ਮਿਲੇ? (ਉਤਰ-).....ਇਹ ਮੇਹਰ ਦੀ ਖੇਡ ਹੈ।
{ਸੰ. ਪੋ. ਭਾਗ-੫ ਪੰ: ੨੪੬੦}

687. ਆਪਣੇ ਆਪ ਅਰਥਾਤ ਆਪਣੇ ਹਠ ਮਾਤ੍ਰ ਨਾਲ ਕੋਈ ਨਾ ਮਿਲ ਸਕਦਾ ਹੈ ਨਾ ਭੁੱਲ ਸਕਦਾ ਹੈ। ਇਹ ਮੇਹਰ ਦੀ ਖੇਡ ਹੈ। ਜਿਸ ਤੇ ਉਹ ਕ੍ਰਿਪਾਲ ਹੁੰਦਾ ਹੈ। ਉਸ ਨੂੰ ਸਾਧੂ ਦਾ ਸੰਗ ਮਿਲਦਾ ਹੈ ਤੇ ਉਸ ਦਾ ਸੰਗ ਕਰਕੇ ਨਾਮ ਤੇ ਪ੍ਰੀਤ ਤੇ ਪ੍ਰਭੂ ਮਿਲਦਾ ਹੈ।
{ਸੰ. ਪੋ. ਭਾਗ-੫ ਪੰ: ੨੪੬੦}

688. ਮੌਤ ਨਿਸ਼ਚੈ ਸ਼ੈ ਹੈ, ਜੀਵਨ ਦੇ ਰਸ ਰੰਗ ਮੌਤ ਵੇਲੇ ਸੁਪਨਾ ਹੋ ਜਾਂਦੇ ਹਨ। ਜੀਵਨ ਵਿਚ ਪ੍ਰਾਪਤ ਕਰਨ ਵਾਲੀ ਸ਼ੈ ਹੈ ਵਾਹਿਗੁਰੂ ਦੀ ਮੇਹਰ। ਜਿਸ ਨੂੰ ਇਹ ਪ੍ਰਾਪਤ ਹੋ ਜਾਏ ਉਹੀ ਸਮਝੋ ਜਗਤ ਵਿਚ ਰਾਜਾ ਹੈ ਤੇ ਉਹੀ ਮਰਕੇ ਮੁਕਤ ਹੈ।
{ਸੰ. ਪੋ. ਭਾਗ-੫ ਪੰ: ੨੪੬੨}

689. 'ਪ੍ਰਭੂ ਪ੍ਰਸਾਦਿ' ਪ੍ਰਾਪਤ ਕਰੋ। ਉਹ ਅਪਣੇ ਵੱਸ ਨਹੀਂ।....ਉਸ ਦੇ ਦਰ ਦੇ ਸੁਆਲੀ ਬਣੋ, ਹਰੀ ਕੀਰਤਨ ਕਰੋ, ਹਰੀ ਨਾਮ ਜਪੋ। ਫੇਰ ਕਦੇ ਉਹ ਦਿਆਲ ਹੋ ਜਾਸੀ। ਦਿਆਲ ਹੋਣਾ ਉਸਦਾ ਧਰਮ ਹੈ, ਉਸ ਦੇ ਵੱਸ ਹੈ। ਪਰ ਸੁਆਲੀ ਹੋ ਕੇ ਦਰ ਢੱਠਣੀ ਮੰਗਤ ਜਨ ਨੂੰ ਜ਼ਰੂਰੀ ਲੋੜੀਂਦੀ ਹੈ।
{ਸੰ. ਪੋ. ਭਾਗ-੫ ਪੰ: ੨੪੬੨}

## ਵਿਛਿਆ ਰਹੁ

ਵਿਛ ਜਾ ਵਾਙ ਦੁਲੀਚੇ ਦਰ ਤੇ
ਵਿਛਿਆ ਰਹੁ, ਮਨ! ਵਿਛਿਆ ਰਹੁ।
ਜ਼ੋਰ ਨ ਕੋਈ, ਹੱਠ ਨ ਰਤੀ,
ਆਪਾ ਭੇਟਾ ਧਰਕੇ ਬਹੁ।
ਧਰਤੀ ਜਿਵੇਂ ਵਿਛੀ ਧਰ ਆਸ਼ਾ
ਮਿਹਰਾਂ-ਮੀਂਹ ਉਡੀਕਾਂ ਵਿਚ,
ਮਿਹਰਾਂ-ਮੀਂਹ ਵਸਾਵਣ ਵਾਲਾ
ਤ੍ਰੁਠਸੀ ਆਪੇ ਤੇਰਾ ਸ਼ਹੁ
(ਮੇਰੇ ਸਾਈਆਂ ਜੀਓ ਵਿਚੋਂ)

690. ਮਾਇਆ ਨਾਲ ਵਧੇਰੀ ਪ੍ਰੀਤ ਕਰੀਏ ਤਾਂ ਜਿਉਂ ਜਿਉਂ ਇਹ ਵਧੇਰੀ ਮਿਲਦੀ ਹੈ ਤਿਉਂ ਤਿਉਂ ਇਸਦੀ ਪ੍ਰੀਤ (=ਤ੍ਰਿਸ਼ਨਾ) ਵਧਦੀ ਜਾਂਦੀ ਹੈ।.....ਸਤਿਗੁਰ ਦੀ ਚਰਨੀ ਲੱਗਕੇ ਹੀ ਇਸਤੋਂ ਛੁੱਟ ਸਕੀਦਾ ਹੈ।
{ਸੰ. ਪੋ. ਭਾਗ-੫ ਪੰ: ੨੪੬੩}

691. ਤ੍ਰੈ ਸਨਬੰਧ ਦਸੇ ਹਨ ਜੋ ਮਾਨੁਖ ਦੇ ਹੁੰਦੇ ਹਨ। ਇਕ ਤਾਂ ਹੈ 'ਨਾਮ' ਜੋ ਵਾਹਿਗੁਰੂ ਜੀ ਨਾਲ ਸਨਬੰਧ ਹੈ। ਇਸ ਨਾਲ ਉਹ ਰੱਬ ਜੀ ਨਾਲ ਜੁੜਿਆ ਰਹਿੰਦਾ ਹੈ ਤੇ ਸਦੀਵ ਕਾਲ ਉਸ ਦੀ ਹਜ਼ੂਰੀ ਵਿਚ ਵੱਸਦਾ, ਉਸ ਦੇ ਨੇੜੇ ਰਹਿੰਦਾ ਹੈ ਤੇ ਉਸ ਦੀ ਰਜ਼ਾ ਵਿਚ ਵਰਤਦਾ ਹੈ। ਦੂਜਾ ਸਨਬੰਧ ਹੈ ਅਪਣੇ 'ਆਪੇ' ਨਾਲ। ਸੋ ਸਾਂਈਂ ਨਾਲ ਨਾਮ ਕਰਕੇ ਜੁੜੇ ਰਹਿਣ ਵਿਚ 'ਆਪਾ' ਅੰਦਰ ਜਾਗ੍ਰਤ ਵਿਚ ਰਿਹਾ, ਹਜ਼ੂਰੀ ਦੇ ਅਹਿਸਾਸ ਤੇ ਰਜ਼ਾ ਮੰਨਣ ਦੇ ਸੁਖ ਵਿਚ ਰਿਹਾ। ਤੀਸਰਾ ਸਨਬੰਧ ਹੈ ਜਗਤ ਜੀਵਾਂ ਨਾਲ ਸੋ ਦੱਸਿਆ ਕੇ ਸੰਤ ਸਭ ਕਿਸੇ ਨਾਲ ਪਰਵਾਰ ਵਾਂਗੂ ਨੰਮ੍ਰਤਾ ਦਾ ਵਰਤਾਉ ਕਰਦਾ ਹੈ।
{ਸੰ. ਪੋ. ਭਾਗ-੫ ਪੰ: ੨੪੬੫-੬੬}

692. (ਗੁਰਬਾਣੀ ਵਿਚ) ਨਾਮ ਨੂੰ ਸਰਬ ਸੁਖ ਦਾਤਾ ਦੱਸਿਆ ਹੈ। ਹਰੀ ਗੁਣ ਗਾਇਣ ਸਰਬ ਧਰਮਾਂ ਤੋਂ ਵਿਸ਼ੇਸ਼ ਦੱਸਿਆ ਹੈ। ਸਾਧੂ ਦੇ ਸੰਗ ਨੂੰ ਪਵਿਤ੍ਰ ਕਿਹਾ ਕਿ ਉਸ ਨਾਲ ਪਰਮ ਪਵ੍ਰਿਤ ਹਰੀ ਦਾ ਪ੍ਰੇਮ ਪ੍ਰਾਪਤ ਹੁੰਦਾ ਹੈ।.....ਗੁਰੂ ਦੇ ਪ੍ਰਸਾਦਿ ਨੂੰ ਆਨੰਦ ਦਾਤਾ ਤੇ ਨਾਮ ਨੂੰ ਗਜਾਨ ਦਾਤਾ ਕਿਹਾ ਹੈ।
{ਸੰ. ਪੋ. ਭਾਗ-੫ ਪੰ: ੨੪੬੮}

693. ਨਾਮ ਦਾ ਮਾਰਗ ਮੁਕਤੀ ਮਾਰਗ ਹੈ। ਇਸਦੇ ਅਭਜਾਸੀ ਮੁਕਤੀ ਨੂੰ ਪ੍ਰਾਪਤ ਹੋਣਗੇ, ਸਭ ਪ੍ਰਕਾਰ ਦੇ ਨਰਕ ਤੇ ਪਾਪਾਂ ਤੋਂ ਹੋਣ ਵਾਲੇ ਦੁੱਖ ਉਨ੍ਹਾਂ ਤੋਂ ਦੂਰ ਰਹਿਣਗੇ, ਕਿਉਂਕਿ ਓਹ ਤਾਂ ਨਾਮ ਜਪਦੇ ਜੀਉਂਦੇ ਜੀ ਨਾਮੀ ਨਾਲ ਯੁਕਤ ਹੋਏ ਭਗਤ ਜਨ ਚੋਲਾ ਛੋੜਦੇ ਹਨ ਸੋ ਮੁਕਤ ਰੂਪ ਹਨ।
{ਸੰ. ਪੋ. ਭਾਗ-੫ ਪੰ: ੨੪੭੧}

694. ਮਾਇਆ ਅਸਲ ਵਿਚ ਤਾਂ ਭਜਾਨਕ ਹੈ ਪਰ ਉਸਦੀ ਭਿਆਨਕ ਸੂਰਤ, ਤੇ ਹਾਨੀਕਾਰਕ ਵਰਤਾਉ ਨੂੰ ਕੋਈ ਸਮਝਦਾ ਨਹੀਂ ਹੈ, ਕਿਉਂਕਿ ਉਹ ਅਪਣੀ ਹਰ ਪ੍ਰਕਾਰ ਦੀ ਭਜਾਨਕਤਾ ਨੂੰ ਲੁਕਾ ਲੈਂਦੀ ਹੈ। ਉਸ ਪਾਸ ਮੋਹ ਰੂਪੀ ਇਕ ਠੱਗ-ਬੂਟੀ ਹੈ, ਉਹ ਜੀਵਾਂ ਨੂੰ ਪਾਕੇ ਠੱਗ ਲੈਂਦੀ ਹੈ, ਜਿਸਦੇ ਨਸ਼ੇ ਵਿਚ ਜੀਵਾਂ ਨੂੰ ਮਾਇਆ ਬੜੀ ਸੁੰਦਰ ਮੋਹਿਨੀ ਤੇ ਸੁਖਦਾਤੀ ਦਿੱਸਣ ਲੱਗ ਪੈਂਦੀ ਹੈ। ਇਸ ਨੇ ਇਸ ਦਾਉ ਬਾਜੀ ਨਾਲ ਸਾਰੇ ਜਗਤ ਨੂੰ ਕਾਬੂ ਕਰ ਰੱਖਿਆ ਹੈ।
{ਸੈ. ਪੋ. ਭਾਗ-੫ ਪੰ: ੨੪੭੭}

695. ਜੀਵਾਂ ਦੇ ਅੰਦਰ 'ਹਉਮੈਂ' ਦੀ ਇਕ ਕਮਜੋਰੀ ਹੈ ਜੋ 'ਮੋਹ' ਦੇ ਕਾਬੂ ਝੱਟ ਪੈ ਜਾਂਦੀ ਹੈ। {ਸੈ. ਪੋ. ਭਾਗ-੫ ਪੰ: ੨੪੭੭}

696. ਭਾਈ ਜੇ ਤੂੰ ਅਪਣੀ ਯਾਚਨਾ ਦਾ ਨਿਸ਼ਾਨਾ ਪਰਮੇਸ਼ੁਰ ਬਣਾਵੇਂ, ਤੇ ਉਸਦੀ ਮਹਿਮਾ ਦੇ ਗੀਤ ਗਾਵੇਂ ਤੇ ਉਸਨੂੰ ਸੁਣਾਵੇਂ ਤਾਂ ਤੇਰੇ ਗਾਇਣ ਦਾ ਮੁੱਲ ਬਹੁਤ ਵੱਡਾ ਪਵੇ। ਉਸ ਪ੍ਰਭੂ ਨੂੰ ਅਮਿਤ ਦਾਤਾਂ ਦਾ ਦੇਣਹਾਰ, ਸਦਾ ਅਨੰਦੀ ਆਨੰਦ ਦਾ ਦਾਤਾ, ਸਰਵ ਵਜਾਪੀ; ਅੰਤਰ ਬਾਹਰ ਜਿੱਥੇ ਜਾਓ ਉਥੇ ਮੌਜੂਦ ਹੈ ਦਸਿਆ ਤੇ ਤਸੱਲੀ ਬਨ੍ਹਾਈ ਕਿ ਓਸ ਦੀ ਓਟ ਲੈਕੇ ਉਸ ਦੇ ਗੁਣ ਗਾਇਣ ਦੇ ਨਾਲ ਉਸਦਾ ਨਾਮ ਸਿਮਰਨਾ ਹੈ; ਇਸਦਾ ਫਲ ਇਹ ਹੈ ਕਿ ਫੇਰ ਤੂੰ ਉਸ ਦਾ ਸੇਵਕ ਬਣ ਜਾਏਂਗਾ ਤੇ ਕਦੇ ਤੈਨੂੰ ਝੂਰਨਾ ਨਹੀਂ ਪਵੇਗਾ ਕਿਉਂਕਿ ਫੇਰ ਤੂੰ ਨਿਰਭੈ ਪਦ ਨੂੰ ਪਹੁੰਚ ਜਾਵੇਂਗਾ।
{ਸੈ. ਪੋ. ਭਾਗ-੫ ਪੰ: ੨੪੮੦}

697. ਨਿਰੇ ਕਰਮ ਕਾਂਡੀ ਆਦਿ ਕਰਮਾਂ ਨਾਲ ਬੀ ਸਦਗਤੀ ਨਾਂ ਮਿਲਦੀ ਦਸੀ ਹੈ। ਉਹਨਾਂ ਨਾਲ ਤ੍ਰਿਸ਼ਨਾ ਨੂੰ ਰੋਕ ਨਹੀਂ ਪੈਂਦੀ ਤੇ ਕਲਜਾਣ ਤ੍ਰਿਸ਼ਨਾ ਨਵਿਰਤੀ ਨਾਲ ਹੋਣੀ ਹੈ, ਇਹ ਅਵਸਥਾ ਤ੍ਰਿਸ਼ਨਾ ਰਹਿਤ ਹੋਣ ਵਾਲੀ, ਨਾਮ ਨਾਲ ਪ੍ਰਾਪਤ ਹੁੰਦੀ ਹੈ। ਇਸ ਕਰਕੇ ਅਖੀਰ ਸੁਮਤੀ ਦਿਤੀ ਹੈ ਕਿ ਹੋਰ ਉਪਾਉ ਤੇ ਕਰਮਾਂ ਆਦਿ ਦੇ ਧੰਦੇ ਛੱਡ ਦਿਓ ਤੇ ਇਕ ਨਾਮ ਦੀ ਟੇਕ ਲੈ ਲਓ।
{ਸੈ. ਪੋ. ਭਾਗ-੫ ਪੰ: ੨੪੮੭}

698. ਤਨ ਨਾਲ ਜਪਣਾ ਰਸਣਾ ਨਾਲ ਜਪਣਾ ਹੈ, ਮਨ ਨਾਲ ਜਪਣਾ ਮਨ ਨਾਲ ਸਿਮਰਨ (ਯਾਦ) ਕਰਨਾ ਹੈ। ਸਿਮਰਨ ਫੇਰ ਤਨ ਵਿਚ ਫੈਲ ਜਾਂਦਾ ਹੈ ਕਿ ਲੂੰ ਲੂੰ ਸਿਮਰਨ ਦੀ ਪ੍ਰਤੀਤੀ ਹੁੰਦੀ ਹੈ।
{ਸੰ. ਪੋ. ਭਾਗ-੫ ਪੰ: ੨੪੮੯}

699. ਸਦਾ ਰਹਣੇ ਵਾਲੇ ਜੀਵਨ ਨੂੰ, ਸਦਾ ਨਿਵਾਸ ਵਾਲੇ ਟਿਕਾਣੇ ਨੂੰ ਪ੍ਰਾਪਤ ਕਰਨਾ, ਇਹ ਅਪਣਾ ਮੁਖ ਉੱਦੇਸ਼ ਰਖ ਤੇ ਅਵਿਨਾਸ਼ੀ ਨੂੰ, ਜੋ ਕਦੇ ਨਹੀਂ ਮਰਦਾ, ਚਿਤ ਵਿਚ ਵਸਾ। ਅਰਥਾਤ ਉਹ ਹਾਲਤ, ਦਸ਼ਾ ਯਾ ਦਸ਼ਾ ਤੋਂ ਉੱਪਰ ਜੋ ਅਸਲੀਅਤ ਯਾ ਯਥਾਰਥ ਹੈ ਉਸਦੀ ਪ੍ਰਾਪਤੀ ਜੀਵਨ ਦਾ ਆਦਰਸ਼ ਬਣਾ।
{ਸੰ. ਪੋ. ਭਾਗ-੫ ਪੰ: ੨੪੯੩}

700. ਕਿਸੇ ਤੋਂ ਮਿਹਰ ਸੁਣਕੇ ਆਲਸੀ ਹੋ ਰਹਿਣਾ ਤੇ ਆਸ ਸਦਗਤੀ ਦੀ ਕਰਨੀ ਬੀ ਦਰੁਸਤ ਨਹੀਂ।.....ਉੱਦਮ ਜ਼ਰੂਰ ਕਰੋ.....ਉੱਦਮ ਤੇ ਮੇਹਰ ਪਰਸਪਰ ਇਕ ਦੂਜੇ ਤੇ ਅਪਣਾ ਅਸਰ ਰੱਖਦੇ ਹਨ, ਲੱਗੋ, ਕਰੋ, ਨਿਰਅਭਿਮਾਨ ਰਹਿਕੇ ਕਰੋ ਤੇ ਤਕੀਏ ਮਿਹਰਾਂ ਤੇ ਰਖੋ।
{ਸੰ. ਪੋ. ਭਾਗ-੫ ਪੰ: ੨੪੯੩}

701. ਰਜ਼ਾ ਤੇ ਟੁਰੋ। ਤੇ ਲੋਕ ਜੇ ਇਸ ਮਾਰਗ ਤੇ ਟੁਰਦਿਆਂ ਨਿੰਦਾ ਕਰਨ ਤਾਂ ਪਰਵਾਹ ਨਾ ਕਰੋ।
{ਸੰ. ਪੋ. ਭਾਗ-੫ ਪੰ: ੨੫੦੦}

702. ਸਭ ਕੁਛ ਕਰਦਿਆਂ ਟੇਕ ਮਿਹਰਾਂ ਤੇ ਰੱਖਣੀ ਹੈ, ਤਾਂ ਜੋ ਰਤੀ ਭਰ ਬੀ ਅਹੰਭਾਵ ਅਪਣੀ ਕਰਨੀ ਕਰਤੁਤ੍ਰ ਭਜਨ ਬੰਦਗੀ ਆਦਿ ਦਾ ਨਾ ਉਪਜ ਪਵੇ।
{ਸੰ. ਪੋ. ਭਾਗ-੫ ਪੰ: ੨੫੦੭}

703. ਸਤਿਸੰਗ ਕਰੋ, ਸਚਮੁਚ ਦਾ ਸਤਿਸੰਗ, ਫਿਰ ਜਨਮ ਮਰਨ ਕੱਟ ਹੋ ਜਾਸੀ।
{ਸੰ. ਪੋ. ਭਾਗ-੫ ਪੰ: ੨੫੧੨}

704. ਇਹ ਭਰੋਸਾ ਕਿ ਹਰੀ ਜੀਉਂਦਿਆਂ ਮਰਦਿਆਂ ਅੰਗ ਸੰਗ ਰਹਿੰਦਾ ਹੈ, ਸਾਧ ਸੰਗਤ ਵਿਚੋਂ ਪੈਦਾ ਹੁੰਦਾ ਹੈ।
{ਸੰ. ਪੋ. ਭਾਗ-੫ ਪੰ: ੨੫੧੩}

705. ਸ਼ਰੀਰ, ਸੰਸਾਰ, ਸਨਬੰਧੀ, ਮਿਤ੍ਰ, ਸੰਸਾਰ ਦੇ ਪਦਾਰਥਾਂ ਦੀ ਮਿਥਜਤਾ ਦਿਖਾਈ ਹੈ। ਮਿਥਿਯਾ (ਯਾਨੀ) ਚਲਾਇਮਾਨ ਹਨ, ਨਾਸ਼ ਹੋ ਜਾਣ ਵਾਲੇ ਹਨ। ਇਨ੍ਹਾਂ ਨੂੰ ਦੇਖਕੇ, ਭਾਵ ਪਾਪਤ ਕਰਕੇ, ਹਾ ਹਾ ਕਰਕੇ ਖਿੜਨਾ, ਹੱਸਣਾ ਯਾ ਬਫਾਉਣਾ ਠੀਕ ਨਹੀਂ। ਇਕ ਦਰਸ਼ਨ ਮਾਤ੍ਰ ਹਨ.....ਭਾਵ ਮ੍ਰਿਗ ਤ੍ਰਿਸ਼ਨਾ ਵਾਂਙੂ ਬਿਲਾ ਜਾਂਦੇ ਹਨ.....ਸਦਾ ਥਿਰ ਵਸਤੂ.....ਹੈ ਰਾਮ ਭਜਨ, ਇਸਦਾ ਲਾਹਾ ਲੈ। ਇਸਨੂੰ ਧਾਰਨ ਕਰਕੇ ਸਦਾ ਥਿਰ ਪ੍ਰਭੂ ਨੂੰ ਪ੍ਰਾਪਤ ਕਰ, ਇਹ ਸਦੈਵੀ ਲਾਹੇ ਵਾਲਾ ਕੰਮ ਹੈ।
{ਸੰ. ਪੋ. ਭਾਗ-੫ ਪੰ: ੨੫੧੫}

706. ਆਤਮਾ ਦੇ ਉਦਾਲੇ ਦਾ ਇਹ ਸ਼ਰੀਰ ਜੀਰਣ ਹੋ ਜਾਂਦਾ ਹੈ।..... ਜੀਵ ਸ਼ਰੀਰ ਤੇ ਸਮਗਰੀਆਂ ਛੋੜ ਕੇ ਘੜੀ ਪਲ ਵਿਚ ਚਲਾ ਜਾਂਦਾ ਹੈ, ਜਦੋਂ ਕਿ ਪ੍ਰਭੂ ਦੀ ਆਗਿਆ ਸ਼ਰੀਰ ਦੇ ਸ਼ਾਂਤ ਹੋ ਜਾਣ ਦੀ ਹੋ ਜਾਂਦੀ ਹੈ ਤੇ ਆਤਮਾ ਨੂੰ ਅੱਗੇ ਚੱਲਣ ਦਾ ਹੁਕਮ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੫੧੫}

707. ਜੋ ਕੁਛ ਜੀਵ ਕਰਦਾ ਹੈ ਉਹ ਹੋ ਕੇ ਮਿਸਦਾ ਮਿਟਦਾ ਨਹੀਂ ਜਾਂਦਾ, ਉਸ ਦੇ ਸੰਸਕਾਰ ਬਣ ਬਣ ਕੇ ਤਲਹੀਅਲ ਵਿਚ ਜਮ੍ਹਾਂ ਹੁੰਦੇ ਹਨ, ਉਹ ਜੀਵ ਦੇ ਅੰਦਰ ਅੰਕਤ ਹੋਏ ਨਾਲ ਜਾਂਦੇ, ਅੱਗੋਂ ਲਈ ਹਰਖ ਸੋਗ ਤੇ ਦੁੱਖ-ਸੁੱਖ ਦੇ ਕਾਰਣ ਬਣਦੇ ਹਨ, ਇਸ ਕਰਕੇ ਸਭ ਤੋਂ ਉੱਤਮ ਤੇ ਨਿਸ਼ਚਿਤ ਕਰਣੀ ਕਰਨੀ ਚਾਹੀਏ ਜੋ ਅੱਗੇ ਜਾਕੇ ਨਿਸ਼ਚਿਤ ਸੁਖ ਮਿਲੇ। ਫੁਰਮਾਉਂਦੇ ਹਨ ਕਿ ਉਹ ਹੈ 'ਹਰੀ ਦੀ ਕੀਰਤੀ ਕਰਨੀ', ਭਾਵ ਹੈ ਨਾਮ ਸਿਮਰਨਾ ਤੇ ਹਰੀ ਗੁਣ ਗਾਉਣੇ ਜੋ ਸਤਿਗੁਰ ਦੀ ਸ਼ਰਣ ਤੋਂ ਪ੍ਰਾਪਤ ਹੋਣ ਵਾਲੀਆਂ ਦਾਤਾਂ ਹਨ।
{ਸੰ. ਪੋ. ਭਾਗ-੫ ਪੰ: ੨੫੧੫}

708. ਇਕੋ ਉਸਦੀ ਟੇਕ ਤੇ ਹੋ ਜਾਣਾ, ਇਹ ਭਗਤੀ ਹੈ।
{ਸੰ. ਪੋ. ਭਾਗ-੫ ਪੰ: ੨੫੨੦}

709. ਹਰੀ ਗੁਣ ਗਾਓ ਤੇ ਸੱਮਝ ਲਓ ਕਿ ਹਰੀ ਦੇ ਨਾਮ ਸਿਮਰਨ ਤੋਂ ਬਿਨਾਂ ਜੋ ਬੀ ਕਰਮ ਕਰੋਗੇ, ਚਾਹੋ ਕਰਮ ਸੰਸਾਰਾਕਾਰ ਹਨ, ਚਾਹੋ ਉਹ ਮੁਕਤੀ ਪ੍ਰਾਪਤੀ ਲਈ ਕੀਤੇ ਕਰਮ ਹਨ, ਨਾਮ ਤੋਂ ਬਿਨਾਂ ਸਾਰੇ ਅਨਿੱਤਤਾ ਤੋਂ ਉੱਪਰ ਉੱਠ ਕੇ ਨਿੱਤਜਤਾ ਵਿਚ ਵਿਸ਼੍ਰਾਮ ਨਹੀਂ ਕਰਨ ਦੇਣਗੇ।.....ਸੋ, ਹਰੀ ਦੀ ਕੀਤੀ ਮਾਯਾ ਰੂਪੀ ਨਦੀ ਤੋਂ ਤਰਨੇ ਦੀ ਬਿਧਿ ਹੈ ਸਤਿਸੰਗ, ਹਰੀ ਗੁਣ ਗਾਯਨ ਤੇ ਨਾਮ।
{ਸੰ. ਪੋ. ਭਾਗ-੫ ਪੰ: ੨੫੨੯-੩੦}

710. ਜਿੱਥੇ ਵਾਹਿਗੁਰੂ ਦਾ ਗੁਣਾਨੁਵਾਦ ਹੋਵੇ, ਉਸ ਦੇ ਮਿਲਾਪ ਦੀ ਗੱਲ ਕੱਥਾ ਹੋਵੇ, ਨਾਮ ਦਾ ਜ਼ਿਕਰ, ਪ੍ਰੇਰਨਾ ਤੇ ਕੀਰਤੀ ਹੋਵੇ, ਉਹ ਹਰਿ ਕਥਾ ਹੈ। ਵਾਹਿਗੁਰੂ ਦੇ ਮਿਲਾਪ ਦੇ ਜਿੱਥੇ ਜੋ ਕਥਨ ਹੋਣ ਉਹ ਕਥਾ ਹਨ। ਜਿਨ੍ਹਾਂ ਬਾਤਾਂ ਤੇ ਸੁਣਨ ਨਾਲ ਸਾਂਈਂ ਨਾਲ ਪ੍ਰੇਮ ਪਵੇ, ਨਾਮ ਵਿਚ ਉਤਸ਼ਾਹ ਵਧੇ ਉਹ ਵਾਰਤਾਲਾਪ ਹਰਿ ਕਥਾ ਹੈ।
{ਸੰ. ਪੋ. ਭਾਗ-੫ ਪੰ: ੨੫੩੩}

711. ਹੋਰ ਰਸ ਪੈਦਾ ਕਰਨ ਵਾਲੀਆਂ ਕਥਾ, ਚਾਹੇ ਕਿਤਨੀਆਂ ਰਸੀਲੀਆਂ ਹੋਣ, ਫਿੱਕੀਆਂ ਹਨ, ਕਿਉਂਕਿ ਉਹ ਰਸ ਬਿਲਾ ਜਾਂਦੇ ਹਨ। ਜਿਸ ਰਸ ਵਿਚ ਹਰਿ ਕਥਾ ਲੈ ਜਾਂਦੀ ਹੈ, ਉਹ ਸਦੈਵੀ ਰਸ ਹੁੰਦਾ ਹੈ ਤੇ ਆਤਮਾ ਦਾ ਆਪਣਾ ਰਸ ਹੁੰਦਾ ਹੈ।
{ਸੰ. ਪੋ. ਭਾਗ-੫ ਪੰ: ੨੫੩੩}

712. ਨਾਮ ਧਿਆਉ, ਨਾਮ ਧਿਆ ਧਿਆ ਕੇ ਇਸ ਨੂੰ ਲਿਵ ਬਣਾ ਲਓ। ਇਕ ਨਾਲ ਲਾਹੀ ਹੋਈ ਲਿਵ ਲੋਕ ਪ੍ਰਲੋਕ ਵਿਚ ਦੁਖ ਸੁਖ ਵੇਲੇ ਸਹਾਇਤਾ ਕਰੇਗੀ ਤੇ ਬਾਟ ਘਾਟ ਘਰ ਬਾਹਰ ਅੰਗ ਸੰਗ ਰਹੇਗੀ।
{ਸੰ. ਪੋ. ਭਾਗ-੫ ਪੰ: ੨੫੩੮}

713. ਦੁਨਿਆਵੀ ਮਿੱਤ੍ਰ ਤਾਂ ਸਦੈਵੀ ਨਹੀਂ ਹੁੰਦੇ, ਉਨ੍ਹਾਂ ਦੀ ਥਾਵੇਂ ਵਾਹਿਗੁਰੂ ਦੇ ਚਰਨ ਕਮਲ ਹਿਰਦੇ ਵਿਚ ਵਸਾ, ਭਾਵ ਸਿਮਰਨ ਨਾਲ ਲਿਵ ਵਿਚ ਆ ਜਾ। ਤਦ ਤੇਰੇ ਦਿਲ ਨੂੰ ਅਧਾਰ ਬੱਝ ਜਾਵੇਗਾ। ਭਾਵ ਹੈ ਕਿ ਨਾਮ ਸਿਮਰਕੇ ਵਾਹਿਗੁਰੂ ਜੀ ਨਾਲ ਅਨਿੱਨ ਪ੍ਰੇਮ ਕਰ।
{ਸੰ. ਪੋ. ਭਾਗ-੫ ਪੰ: ੨੫੩੯}

714. ਕੁਟੰਬ ਦੇ ਮੋਹ, ਵਿਸ਼ੇ ਰਸਾਂ, ਮਨੋ ਰਾਜਾਂ, ਸੁਪਨ ਸਮਾਨ ਹੁਲਾਸਾਂ ਤੋਂ ਉੱਚੇ ਉੱਠੋ ਤੇ ਨਾਮ ਦੀ ਸਾਰ ਲਓ, ਇਸ ਲਈ ਸਤਿਸੰਗ ਵਿਚ ਆਓ। ਸਤਿਸੰਗ ਪ੍ਰਭੂ ਦੇ ਨਾਮ ਦੀ ਸੋਝੀ ਦੇਕੇ ਸ਼ਰਣ ਵਿਚ ਪੁਚਾ ਦੇਵੇਗਾ।
{ਸੰ. ਪੋ. ਭਾਗ-੫ ਪੰ: ੨੫੪੪}

715. ਹਰੀ ਦਾ ਨਾਮ ਇਤਨਾ ਬੇ ਕੀਮਤ ਹੈ ਕਿ ਜਿਸ ਦੇ ਪਾਸ ਹੋਵੇ ਉਹ ਸਹਜ ਪਦ ਵਿਚ ਪਹੁੰਚ ਜਾਂਦਾ ਹੈ ਤੇ ਆਤਮਾ ਦੇ ਅਪਣੇ ਆਤਮ ਆਨੰਦ ਨੂੰ ਪ੍ਰਾਪਤ ਹੋ ਜਾਂਦਾ ਹੈ। ਉਸ ਦੀ ਦਸ਼ਾ ਅਗਹ ਅਤੋਲ ਹਰੀ ਸਮਾਨ ਹੋ ਜਾਂਦੀ ਹੈ, ਜੀਕੂੰ ਅਗਨੀ ਦੇ ਪ੍ਰਵੇਸ਼ ਨਾਲ ਲੋਹੇ ਦਾ ਗੋਲਾ ਅਗਨੀ ਰੂਪ ਹੋ ਜਾਂਦਾ ਹੈ।
{ਸੰ. ਪੋ. ਭਾਗ-੫ ਪੰ: ੨੫੪੭}

716. ਇਹ ਹਰੀ ਦਾ ਇਕ ਚੋਜ ਹੈ ਕਿ ਹੋਣਾ ਅਲਖ ਤੇ ਫੇਰ ਪ੍ਰੇਮੀਆਂ ਪ੍ਰਤੀ ਆਪਾਂ ਲਖਾ ਦੇਣਾ।
{ਸੰ. ਪੋ. ਭਾਗ-੫ ਪੰ: ੨੫੪੭}

717. ਸੰਤਾਂ ਦੀ ਭਗਤੀ ਦਾ ਰੂਪ ਦੱਸਿਆ ਹੈ:- ਪ੍ਰਭੂ ਦੇ ਚਰਨ ਪ੍ਰਾਪਤ ਕਰਨੇ, ਭਾਵ ਤਵੱਜੋ ਯਾ ਧਜਾਨ ਨੂੰ ਪ੍ਰਭੂ ਵੱਲ ਰੱਖਣਾ ਉਸਦੇ ਪ੍ਰਪੱਕ ਹੋ ਜਾਣਾ, ਪ੍ਰਭੂ ਦੇ ਗੁਣ ਗਾਉਣੇ ਸੁਆਦ ਵਿਚ ਭਰਕੇ, ਸੇਵਾ ਕਰਨੀ ਅਹੰਭਾਵ ਛੱਡਕੇ ਕਿ ਮੈਂ ਸੇਵਕ ਹਾਂ ਤੇ ਸੇਵਾ ਕਰਦਾ ਹਾਂ, ਫੇਰ ਕੋਈ ਹੋਰ ਮੰਗ ਨਾ ਮੰਗਣੀ, ਇਕੋ ਪ੍ਰਭੂ ਦਰਸ਼ਨ ਦੀ ਅਨਿੰਨ ਆਸ਼ਾ ਰਖਣੀ। ਇਹ ਕੁੱਛ ਮਿਲ ਜਾਵੇ ਤਾਂ ਪ੍ਰਭੂ ਦੀ ਮੇਹਰ ਸਮਝਣੀ, ਅਪਣੀ ਕਰਨੀ ਦੀ ਕਿਸੇ ਲੇਸ਼ ਮਾਤ੍ਰ ਹਉਂ ਵਿਚ ਨਾ ਆਉਣਾ। {ਸੰ. ਪੋ. ਭਾਗ-੫ ਪੰ: ੨੫੪੯}

718. ਨਾਮ ਨੂੰ ਸਿਮਰੋ, ਯਾਦ ਵਿਚ ਵਸਾਓ, ਐਸਾ ਸਿਮਰਨ ਕਿ ਧਿਆਵਹੁ: ਧਿਆਨ ਉਸ ਵਿਚ ਰਹੇ ਤੇ ਨਾਮ ਹਿਰਦੇ ਦਾ ਵਾਸੀ ਹੀ ਬਣ ਜਾਵੇ। ਭਾਵ ਹੈ ਕਿ ਤਲਹੀਅਲ ਤੱਕ ਨਾਮ ਸਿੰਜਰ ਜਾਵੇ ਤੇ ਤੁਸਾਨੂੰ ਉਸ ਨਾਮ ਦੇ ਨਾਮੀ ਬਿਨਾ ਹੋਰ ਭਾਵਨਾ ਹੀ ਨਾ ਰਹੇ। ਨਾਮ ਤੋਂ ਨਾਮੀ ਦੀ ਲੱਖਤਾ ਹੋ ਜਾਏ।

{ਸੰ. ਪੋ. ਭਾਗ-੫ ਪੰ: ੨੫੪੯}

719. ਹਰੀ ਦਾ ਵਿਸਰਨਾ ਇਕ ਮੌਤ ਹੈ। ਇਹ ਮੌਤ ਰੂਹਾਨੀ ਜੀਵਨ ਵੱਲੋਂ ਹੈ ਕਿ ਜੀਵ ਨੂੰ ਰੂਹ ਹੁੰਦੇ ਹੋਏ ਆਪਣੇ ਰੂਹ ਹੋਣ ਦੀ ਪ੍ਰਤੀਤੀ ਪ੍ਰਾਪਤ ਨਹੀਂ ਹੁੰਦੀ, ਉਸ ਦੀ ਸਾਰੀ ਸੁਰਤ ਸਰੀਰ ਵਲ, ਭੋਗਾਂ ਵਲ, ਪਦਾਰਥਾਂ ਵਲ ਖਚਿਤ ਰਹਿੰਦੀ ਹੈ। ਸਰੀਰ ਤੇ ਮਨ ਦੇ ਅੰਦਰ ਆਤਮ ਤੱਤ ਦੀ ਲੱਖਤਾ ਨਹੀਂ ਹੁੰਦੀ।.....ਇਸੇ ਭਰਮ ਵਿਚ ਬੱਝਦਾ ਜਾਂਦਾ ਹੈ ਕਿ ਇਹੋ ਸ਼ਰੀਰਕ ਜੀਵਨ ਹੀ ਸੱਭੋ ਕੁੱਛ ਹੈ।

{ਸੰ. ਪੋ. ਭਾਗ-੫ ਪੰ: ੨੫੫੦}

720. ਦੁਨਿਜਾਵੀ ਪਜਾਰ ਪੁਰਾਣੇ ਪੈ ਜਾਂਦੇ ਹਨ, ਬਣੇ ਰਹਿੰਦੇ ਹਨ ਪਰ ਸੁਆਦ ਘਟ ਹਟ ਜਾਂਦਾ ਹੈ, ਕਈ ਵੇਰ ਟੁੱਟ ਬੀ ਜਾਂਦੇ ਹਨ, ਪਰ ਸਾਂਈਂ ਨਾਲ ਪਿਆਰ ਸਦਾ ਤਾਜ਼ਾ ਰਹਿੰਦਾ ਹੈ।

{ਸੰ. ਪੋ. ਭਾਗ-੬ ਪੰ: ੨੫੫੧}

721. ਪ੍ਰੀਤ ਹਰੀ ਨਾਲ ਪਾਕੇ ਵਧਾਵੇ ਜੋ ਇਹ ਪ੍ਰੇਮਾ ਭਗਤੀ ਬਣੇ ਤੇ ਉਹ ਪ੍ਰੇਮ ਮਨ ਵਿਚ ਰਚ ਜਾਵੇ। ਭਾਵ ਹੈ ਕਿ ਮਨ ਨੂੰ ਪ੍ਰੇਮ ਸਰੂਪ ਕਰ ਦੇਵੇ।.....ਪ੍ਰੇਮ ਰਚਿਆ ਮਨ ਮੁੜ ਹਉਂ ਵਿਚ ਨਾ ਜਾਵੇ, ਮਨ ਅਰਪਣ ਹੋ ਜਾਵੇ। ਕਿਉਂਕਿ ਜਦ ਮਨ ਅਰਪਣ ਹੋ ਜਾਏਗਾ ਤਦ ਪ੍ਰਭੂ ਵਿਚ ਤਦਰੂਪਤਾ ਹੋ ਜਾਏਗੀ। ਇਸ ਪ੍ਰਾਪਤੀ ਲਈ..... ਅਰਦਾਸ ਦੀ ਲੋੜ ਹੈ।

{ਸੰ. ਪੋ. ਭਾਗ-੬ ਪੰ: ੨੫੫੧}

722. ਸ਼ੁੱਧ ਚਿਤ ਦੇ ਉਦਾਲੇ ਅਹਿੰਭਾਵ ਦੀ ਮਾਨੋ ਕੰਧ ਬਣ ਜਾਂਦੀ ਹੈ। ਅਹਿੰਭਾਵ ਤੋਂ 'ਮਮਤ੍ਵ'='ਮੇਰੀ' ਟੁਰਦੀ ਹੈ, ਫੇਰ ਆਸਾ, ਤ੍ਰਿਸ਼ਨਾ ਆਦਿ। {ਸੰ. ਪੋ. ਭਾਗ-੬ ਪੰ: ੨੫੫੮}

723. ਪਰਮਾਰਥ ਸਿੱਧੀ ਲਈ ਪਹਿਲੀ ਵਸਤੂ ਮਨ ਦੀ ਮਨਸਾ, ਇੱਛਾ ਯਾ ਇਰਾਦਾ ਹੈ ਜੋ 'ਇਕੋ' ਪ੍ਰਭੂ ਪ੍ਰਾਪਤੀ ਦਾ ਹੋਵੇ, ਫੇਰ ਗੁਰੂ ਨੂੰ ਮਿਲਕੇ ਧਜਾਨ ਨੂੰ 'ਇਕ' ਤੇ ਲਗਾਵੇ ਤੇ ਸੰਤਾਂ ਦੀ ਸਿਖਯਾ ਦੁਆਰਾ 'ਇਕ' ਦਾ ਗਜਾਨ ਸਮਝੇ। ਗੁਰੂ ਤੋਂ ਏਹ ਪਦਾਰਥ ਸੇਵਾ ਨਾਲ ਮਿਲਦਾ ਹੈ। ਗੁਰੂ ਸੇਵਾ ਨਾਲ ਰੀਝਾਈਦਾ ਹੈ।

{ਸੰ. ਪੋ. ਭਾਗ-੬ ਪੰ: ੨੫੬੩}

724. **"ਗੁਰ ਕੀ ਸੇਵਾ ਗੁਰ ਭਗਤਿ ਹੈ"**(ਸਿਰੀ: ਮ:3-ਪੰ.66)
ਅਰਥ:- ਵੱਡੀ ਭਗਤੀ ਗੁਰੂ ਕੀ ਸੇਵਾ ਹੈ, ਪਰ ਇਹ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ। ਗੁਰੂ ਕੀ ਸੇਵਾ ਦਾ ਕੀਹ ਰੂਪ ਹੈ? ਗੁਰੂ ਦੇ ਭਾਣੇ ਵਿਚ ਟੁਰਨਾ।

{ਸੰ. ਪੋ. ਭਾਗ-੨ ਪੰ: ੬੧੨}

725. ਹਰੀ ਦਾ ਨਾਮ ਸਿਮਰੋ ਤੇ ਸਹਜ ਧੁਨੀ ਨਾਲ ਜਪੋ ਬੀ, ਇਹੋ ਛੁੱਟਣੇ ਦੀ ਵਿਧੀ ਸਾਧੂ ਰਸਨਾ ਤੋਂ ਸੁਣੀ ਹੈ, ਪਰ ਇਹ ਪੁੰਨਾ ਕਰਕੇ ਮਿਲਦੀ ਹੈ ਭਾਵ ਦੁਰਲਭ ਹੈ।

{ਸੰ. ਪੋ. ਭਾਗ-੬ ਪੰ: ੨੫੬੫}

726. ਸਹਜ ਧੁਨੀ=ਸਹਜ ਦੀ ਧੁਨਿ ਨਾਲ, ਬਹੁਤ ਹਲਕੀ ਮਿੱਠੀ ਮਿੱਠੀ ਅਵਾਜ਼ ਨਾਲ।

{ਸੰ. ਪੋ. ਭਾਗ-੬ ਪੰ: ੨੫੬੫}

727. ਇਕੋ ਪ੍ਰਭੂ ਦੀ ਓਟ ਲਓ, ਨਾਮ ਜਪੋ, ਗੁਰੂ ਦੀ ਆਗਿਆ ਵਿਚ ਟੁਰੋ। ਨਿੰਮ੍ਰਤਾ ਧਾਰਨ ਕਰੋ, ਇਉਂ ਹੰਉਂ ਘਟੇ ਹਟੇਗੀ ਤੇ ਜੀਵਤ ਮਰੋਗੇ ਭਾਵ ਨਿਰਹੰਕਾਰ ਹੋ ਜਾਓਗੇ, ਤੌਖਲੇ ਮਿਟ ਜਾਣਗੇ।

{ਸੰ. ਪੋ. ਭਾਗ-੬ ਪੰ: ੨੫੬੬}

728. ਨਾਮ ਤੇ ਹਰੀ ਕਥਨ ਨਾਲ ਜਨਮ ਸਫ਼ਲ ਹੁੰਦਾ ਹੈ, ਕਿਉਂਕਿ ਹਰੀ ਨੂੰ ਭਾ ਜਾਈਦਾ ਹੈ। ਇਹੋ ਮਨੁੱਖਾ ਜਨਮ ਦਾ ਪ੍ਰਯੋਜਨ ਤੇ ਲਾਹਾ ਹੈ।

{ਸੰ. ਪੋ. ਭਾਗ-੬ ਪੰ: ੨੫੬੬}

729. ਪਦਾਰਥਾਂ ਤੇ ਪਿਆਰਿਆਂ ਦਾ ਮੋਹ ਪ੍ਰਬਲ ਹੈ, ਪਰ ਦੇਖ, ਓਹ ਸਭ ਮਰਨ ਵੇਲੇ ਛੱਡਣੇ ਪੈਂਦੇ ਹਨ। ਪਰ ਜੋ ਹਰੀ ਨਾਮ ਵਿਚ ਲੱਗੇ ਹਨ ਉਹਨਾਂ ਨੂੰ ਪਦਾਰਥ ਸੁਪਨੇ ਸਮਾਨ ਲੱਗਦੇ ਹਨ। ਕਟਾਖਜ ਇਹ ਹੈ ਕਿ ਹਰੀ ਨਾਮ ਜਪ, ਫੇਰ ਪਦਾਰਥ ਆਪੇ ਛਿਨ ਭੰਗਰ ਦਿੱਸ ਪੈਣਗੇ। {ਸੰ. ਪੋ. ਭਾਗ-6 ਪੰ: 2570}

730. ਸਤੋਗੁਣੀ ਰਸ ਬੀ 'ਆਤਮ ਰਸ' ਉੱਤੇ ਬੂਰ ਦੀ ਨਿਆਂਈ ਹੈ। ਉਹ (ਜਗਯਾਸੂ) ਫੇਰ ਸਤੋ ਗੁਣੀ ਰਸ ਨੂੰ ਬੀ ਝੋਲਕੇ-ਪਰੇ ਹਟਾਕੇ-ਆਤਮ ਰਸ ਮਾਣੇਗਾ।
{ਸੰ. ਪੋ. ਭਾਗ-੬ ਪੰ: ੨੫੭੫}

731. ਨਾਮੀ ਪੁਰਖ 'ਹੁਣ' ਦੀ ਛਿਨ ਵਿਚ ਨਾਮ ਜਪ ਰਿਹਾ ਹੈ, ਉਸ ਦੀ ਇਹ ਛਿਨ ਭੂਤ ਕਾਲ ਬਣੇਗੀ, ਉਹ ਨਾਮ ਵਿਚ ਪਰੋਤੀ ਗਈ ਤੇ ਹੁਣ ਦੀ ਛਿਨ ਤਾਂ ਉਸ ਦੀ ਨਾਮ ਭਰਪੂਰ ਹੈ ਹੀ, ਸੋ ਉਸ ਦੀ ਭੂਤ ਤੇ ਵਰਤਮਾਨ ਦੀ ਛਿਨ ਨਾਮ ਨਾਲ ਭਰਪੂਰ ਹੈ, ਉਸਦੀ ਭੱਵਿਖਤ ਛਿਨ ਨੇ ਨਾਮ-ਭਰਪੂਰ ਹੋ ਜਾਣਾ ਹੈ, ਤ੍ਰੈਏ ਕਾਲ ਉਸਦੇ ਇਕ ਨਾਮ ਦੀ ਲਗਾਤਾਰਤਾ ਵਿਚ ਰਹਿਣ ਕਰਕੇ ਉਹ ਤ੍ਰੈਕਾਲਾਂ ਦੀ ਵਿੱਥ ਮੇਟ ਲੈਂਦਾ ਹੈ। ਸੋ ਉਹ ਹੁਣ ਦੀ ਛਿਨ ਨੂੰ ਵਿਸਾਰੇ ਵਿਚ ਨਾ ਸਿੱਟਣ ਕਰਕੇ 'ਸਤਜ' 'ਸਤਜਤਾ' ਯਾ "ਅਮਰਤਾ" ਵਿਚ ਆ ਗਿਆ। {ਸੰ. ਪੋ. ਭਾਗ-6 ਪੰ: 2576}

**ਉੱਚ ਹੁਣ**

'ਬੀਤ ਗਈ' ਦੀ ਯਾਦ ਪਈ ਹੱਡਾਂ ਨੂੰ ਖਾਵੇ,
'ਔਣ ਵਾਲੀ' ਦਾ ਸਹਿਮ ਜਾਨ ਨੂੰ ਪਿਆ ਸੁਕਾਵੇ,
'ਹੁਣ' ਦੀ ਛਿਨ ਨੂੰ ਸੋਚ ਸਦਾ ਹੀ ਖਾਂਦੀ ਜਾਵੇ,-
'ਗੇਈ' ਤੇ 'ਜਾਂਦੀ', 'ਜਾਇ', ਉਮਰ ਏ ਵਜਰਥ ਵਿਹਾਵੇ:
'ਯਾਦ' ਸਹਿਮ 'ਤੇ ਸੋਚ ਨੂੰ
ਹੇ 'ਕਾਲ ਅਕਾਲ' ਸਦਾ ਤੁੰਹੀਂ!
ਤ੍ਰੈ ਕਾਲ ਭੁੱਲ ਤੋਂ ਕੱਢ ਕੇ
'ਹੁਣ ਉੱਚੀ' ਵਿਚ ਟਿਕਾ ਦਈਂ। (10-3-1914)

**ਅਜ**

'ਕੱਲ' ਚੁਕੀ ਹੈ ਬੀਤ ਵੱਸ ਤੋਂ ਦੂਰ ਨਸਾਈ,
'ਭਲਕ' ਅਜੇ ਹੈ ਦੂਰ ਨਹੀਂ ਵਿਚ ਹੱਥਾਂ ਆਈ,
'ਅੱਜ' ਅਸਾਡੇ ਕੋਲ ਵਿੱਚ ਪਰ ਫ਼ਿਕਰਾਂ ਲਾਈ,
'ਕੱਲ' 'ਭਲਕ' ਨੂੰ ਸੋਚ 'ਅੱਜ' ਇਹ ਮੁਫ਼ਤ ਗੁਆਈ।

ਹੋ! ਸੰਭਲ ਸੰਭਾਲ ਇਸ 'ਅੱਜ' ਨੂੰ,
ਇਹ ਬੀਤੇ! 'ਮਹਾਂ-ਰਸ' ਪੀਂਦਿਆਂ,
'ਹਰਿ-ਰਸ' ਵਿਚ ਮੱਤੇ, ਖੀਵਿਆਂ
'ਹਰਰੰਗ', 'ਹਰਿਕੀਰਤ' ਚਉਦਿਆਂ। (21-3-1914)
{ਬਿਜਲੀਆਂ ਦੇ ਹਾਰ}

732. ਜੋ ਕੁਛ ਹੋਣੀਆਂ ਵਾਪਰਦੀਆਂ ਹਨ ਮਨ ਨੂੰ ਭੁਲਾਉਂਦੀਆਂ ਹਨ, ਸੋ ਉਨ੍ਹਾਂ ਬਾਬਤ ਇਹ ਸਿਦਕ ਰਖੇ ਕਿ ਜੋ ਕੁੱਛ ਹੋ ਰਿਹਾ ਹੈ ਕਰਤਾ ਆਪ ਕਰ ਰਿਹਾ ਹੈ।
{ਸੰ. ਪੋ. ਭਾਗ-੬ ਪੰ: ੨੫੭੭}

733. ਸਦਾ 'ਦਰਸ਼ਨ ਪ੍ਰਤੀਤੀ' ਵਿਚ ਰਹਿਣਾ ਇਹ ਹੈ ਭੇਖ; ਹਾਂ ਹਜ਼ੂਰੀ ਵਿਚ ਹਾਜ਼ਰ ਰਹਿਣਾ।
{ਸੰ. ਪੋ. ਭਾਗ-੬ ਪੰ: ੨੫੭੭}

734. ਉਹ ਮਨ ਇੰਦ੍ਰੇ ਆਦਿ ਕਰਕੇ ਲਖਿਆ ਨਹੀਂ ਜਾਂਦਾ।.....ਨਾਮ ਕੀਰਤਨ ਤੇ ਰਜ਼ਾ ਨਾਲ ਉਸਦਾ ਅਨੁਭਵ ਹੁੰਦਾ ਹੈ।
{ਸੰ. ਪੋ. ਭਾਗ-੬ ਪੰ: ੨੫੭੮}

735. (ਪਰਮੇਸ਼ੁਰ ਨੂੰ) ਸਾਰੇ ਸਰੂਪਾਂ, ਸਾਰੇ ਰੰਗ ਪਹਲੂਆਂ ਦਾ ਗੁਣ ਨਿਧਿ ਜਾਣਕੇ ਉਸ ਦੇ ਗੁਣ ਗਾਜਨ ਕਰਨੇ, ਇਹ ਤਰੀਕਾ ਵਿਸਮਾਦ ਦਾ ਹੈ। {ਸੰ. ਪੋ. ਭਾਗ-6 ਪੰ: 2580}

736. ਗੁਣ ਗਾਜਨ ਨਾਲ ਪਹਿਲਾਂ ਮਨ ਦੀ ਮੈਲ ਉਤਰਦੀ ਹੈ, ਫੇਰ ਅਸਚਰਜ ਵਿਚ ਪ੍ਰਵੇਸ਼ ਹੁੰਦਾ ਹੈ, ਫਿਰ ਵਿਸਮਾਦ ਲੱਗਦਾ ਹੈ, ਫੇਰ

ਪ੍ਰਤੱਖ ਪ੍ਰਤੀਤੀ, ਪ੍ਰਤੱਖ ਅਨੁਭਵਤਾ ਖੁੱਲਦੀ ਹੈ, ਸਹਜ ਰੰਗ ਬੱਝਦਾ ਹੈ, ਉਹ ਫਿਰ ਹਰ ਰੰਗੇ ਹਰ ਜਾਏ ਦਿੱਸਦਾ ਹੈ। ਸੋ ਇਸ ਪ੍ਰਾਪਤੀ ਲਈ ਆਪ ਅਮਲ ਕਰਨ ਯੋਗ ਵਿਧੀ ਦਸਦੇ ਹਨ:-ਹਰੀ ਗੁਣ ਗਾਓ। ਆਪ ਦਾ ਇਹ ਤਰੀਕਾ, ਕਰਮ ਯੋਗ, ਗਯਾਨ ਯੋਗ, ਹਠ ਯੋਗ ਆਦਿ ਤੋਂ ਨਿਰਾਲਾ 'ਵਿਸਮਾਦ ਯੋਗ' ਦਾ ਹੈ।
{ਸੰ. ਪੋ. ਭਾਗ-੬ ਪੰ: ੨੫੮੦}

737. **'ਰਿਧਿ ਸਿਧਿ ਅਵਰਾ ਸਾਦ'** (ਜਪੁਜੀ) -ਰਿਧੀ ਸਿਧੀ ਦੀ ਚਾਹਨਾ ਅਵਰਿਆਂ ਹੋਇਆਂ, ਭਾਵ ਮੈਲਿਆਂ ਲੋਕਾਂ ਦਾ ਚਸਕਾ ਹੈ।
{ਸੰ. ਪੋ. ਭਾਗ-੬ ਪੰ: ੨੫੮੦}

738. ਗੁਰੂ ਜੀ ਦਸਦੇ ਹਨ ਕਿ 'ਨਾਮ' ਬੀ ਰਿਧੀ-ਸਿਧੀ ਲਈ ਨਹੀਂ ਵਰਤਣਾ। ਜੋ ਕੋਈ ਇਸ ਭਾਂਵਨੀ ਨਾਲ ਜਪੇਗਾ ਤਾਂ ਉਹ ਅਵਰਿਆ ਹੋਇਆ ਹੋਵੇਗਾ, ਨਿਰਮਲ ਨਹੀਂ ਹੋਵੇਗਾ। (ਭਾਵ ਇਹ ਕਿ) ਉਹ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਤੇ ਉਥੋਂ ਪ੍ਰਭੂ ਦੀ ਪ੍ਰਾਪਤੀ ਵਿਚ ਪਹੁੰਚਣ ਦੀ ਭਾਵਨਾ ਨਾਲ ਜਪਿਆ ਸਿਮਰਿਆ ਜਾਵੇ।
{ਸੰ. ਪੋ. ਭਾਗ-੬ ਪੰ: ੨੫੮੦}

739. ਸਾਧਨ ਕਰਦਿਆਂ ਬੀ ਪਹਲੋਂ ਜੋ ਭਰਮ ਉਠਦੇ ਰਹਿੰਦੇ ਹਨ ਉਹ ਵਿਕਾਰਾਂ ਦਾ ਤਜਾਗ ਕਰ ਕਰਕੇ ਨਾਮ ਜਪੇ ਤਾਂ ਦੂਰ ਹੁੰਦੇ ਹਨ। ਜਦ ਭਰਮ ਨਾ ਰਹੇ, ਹੰਉਂ ਨਵਿਰਤ ਹੋ ਜਾਏ, ਨਾਮ ਵਾਲੀ ਲਿਵ ਲਗ ਜਾਏ ਤਾਂ ਪ੍ਰਭੂ ਵਿਚ ਸਮਾਈ ਪ੍ਰਾਪਤ ਹੁੰਦੀ ਹੈ। ਐਸੇ ਪੁਰਖ ਨੂੰ ਗੁਰਮੁਖ ਕਹੀਦਾ ਹੈ। {ਸੰ. ਪੋ. ਭਾਗ-੬ ਪੰ: ੨੫੮੯}

740. ਚਾਹੋ ਪ੍ਰਭੂ ਕਠਨਤਾ ਨਾਲ ਲੱਭਦਾ ਹੈ, ਉਸ ਨੂੰ ਲੱਖ ਲੈਣਾ ਸੁਗਮ ਗੱਲ ਨਹੀਂ; ਚਾਹੋ ਮਿਲ ਪਵੇ ਤਾਂ ਉਸਦੀ ਝਾਲ ਝੱਲਣੀ-ਜਰ ਜਾਣਾ-ਕਠਨ ਹੈ, ਚਾਹੋ ਉਹ ਅਛਲ ਹੈ, ਅਟੱਲ ਹੈ ਤਦ ਬੀ ਉਹ ਗੁਰੂ ਦੀ ਮਤਿ ਧਾਰਨ ਨਾਲ ਪ੍ਰਾਪਤ ਹੋਕੇ ਆਪਣੇ ਵਿਚ ਸਮਾ ਲੈਂਦਾ ਹੈ, ਐਉਂ ਸਾਰੀ ਝਾਲ ਝੱਲ ਲੈਂਦਾ ਹੈ।
{ਸੰ. ਪੋ. ਭਾਗ-੬ ਪੰ: ੨੫੯੦}

741. ਉਹ (ਪ੍ਰਭੂ) ਚਲਾਕੀਆਂ ਸਿਆਣਪਾਂ ਨਾਲ ਪ੍ਰਾਪਤ ਨਹੀਂ ਹੁੰਦਾ, ਪਰ ਭੈ ਭਾਉ ਨਾਲ ਦਿਆਲੂ ਹੋਕੇ ਅਨੁਗ੍ਰਹ ਕਰ ਦੇਂਦਾ ਹੈ। ਗੁਰੂ ਦੀ ਮਤ ਸਾਨੂੰ ਉਸ ਦਾ ਭੈ ਤੇ ਭਾਉ (ਪ੍ਰੇਮ) ਸਿਖਾਲਦੀ ਹੈ।
{ਸੰ. ਪੋ. ਭਾਗ-੬ ਪੰ: ੨੫੯੦}

742. ਮੂਲਕ ਧਰਮ ਇਕੋ ਹੈ, ਉਹ ਹੈ ਭਗਤੀ; ਉਸ 'ਇਕ' ਦੀ ਭਗਤੀ ਤੇ ਭੈ ਭਾਉ (ਵਾਲੀ ਭਗਤੀ।)
{ਸੰ. ਪੋ. ਭਾਗ-੬ ਪੰ: ੨੫੯੪}

743. ਪਰਮਾਰਥ ਦੇ ਤਰੀਕੇ, ਸਾਧਨ ਅਨੇਕ ਹਨ, ਪਰ ਜਨਮ ਸਫਲ ਤਾਂ ਹੀ ਹੁੰਦਾ ਹੈ ਜੇ ਵਾਹਿਗੁਰੂ ਦਾ 'ਭੈ ਤੇ ਪ੍ਰੇਮ' ਸਾਧਨ ਵਿਚ ਸ਼ਾਮਲ ਹੋਵੇ। ਮੂਲ ਵਸਤੂ ਤਰਨ ਤਾਰਨਹਾਰ ਭੈ ਤੇ ਪ੍ਰੇਮ ਹੈ।
{ਸੰ. ਪੋ. ਭਾਗ-੬ ਪੰ: ੨੫੯੬}

744. ਜੋ ਮਾਨੁਖ ਪ੍ਰੇਮਾ ਭਗਤੀ ਕਰਕੇ ਆਪਾ ਭਾਵ ਮਾਰਦਾ ਹੈ ਤਾਂ ਉਹ ਇਹ ਨਹੀਂ ਸਮਝਦਾ ਕਿ ਹੁਣ ਮੌਤ ਨੇ ਨਹੀਂ ਆਉਣਾ, ਉਹ ਜਾਣਦਾ ਹੈ ਕਿ ਸ਼ਰੀਰ ਨੇ ਤਾਂ ਮਰਨਾ ਹੈ, ਪਰ ਉਹ ਨਾਲ ਜਾਣਦਾ ਹੈ ਕਿ ਸ਼ਰੀਰ ਨੂੰ ਬੀ ਜਦੋਂ ਚਾਹੇ ਉਸ (ਪਰਮੇਸ਼ੁਰ) ਨੇ ਆਪ ਮਾਰਨਾ ਹੈ। ਭਾਵ ਪ੍ਰਭੂ ਦੀ ਘੱਲੀ ਮੌਤ ਉਹ ਮਿੱਤ੍ਰ ਦੀ ਘੱਲੀ ਸ਼ੈ ਸਮਝਦਾ ਹੈ।
{ਸੰ. ਪੋ. ਭਾਗ-੬ ਪੰ: ੨੫੯੬}

745. ਜੇ ਹਉਮੈਂ ਨੂੰ ਜਿੱਤ ਲਓ ਤਾਂ ਪਾਰਗਿਰਾਮੀ ਹੋ ਜਾਓਗੇ, ਜਗਤ ਦੇ ਹਰਖ ਸ਼ੋਕ ਫੇਰ ਨਹੀਂ ਵਿਆਪਣਗੇ।
{ਸੰ. ਪੋ. ਭਾਗ-੬ ਪੰ: ੨੫੯੭}

746. ਹਉਮੈਂ ਦੇ ਕਰਮ, ਜੋ ਕਰਨ ਲਗਿਆਂ ਮਿੱਠੇ ਲਗਦੇ ਤੇ ਅਸਰ ਕੌੜਾ ਕਰਦੇ ਹਨ, ਤਿਆਗ ਦਿਓ। ਇਸ ਜਤਨ ਵਿਚ ਲੱਗ ਜਾਓ ਕਿ ਪਾਪ ਕਰਮ ਯਾ ਮੰਦੇ ਕਰਮ ਸਾਥੋਂ ਨਾ ਹੋਣ। ਫੇਰ ਨਾਲ-ਪਰਮੇਸ਼ੁਰ ਦੇ ਨਾਮ ਦਾ ਸਿਮਰਨ ਸ਼ੁਰੂ ਕਰੋ। ਇਹ ਨਾਮ ਨਿਰਮਲ ਪ੍ਰਭੂ ਦਾ ਨਾਮ ਹੈ, ਇਹ ਤੁਹਾਨੂੰ ਨਿਰਮਲ ਕਰੇਗਾ। ਮੰਦੇ ਕਰਮ ਸ਼ੁਭ ਸੰਕਲਪ ਨਾਲ ਯਾ ਪੱਕੇ ਇਰਾਦੇ ਨਾਲ ਬੀਂ ਛੱਡਿਆ ਕਈ ਵੇਰ,

ਸੁਭਾਵ ਹੋ ਜਾਣ ਕਰਕੇ, ਮੁੜ-ਮੁੜ ਆ ਗ੍ਰਸਦੇ ਹਨ। ਇਹ ਨਿਰਮਲ ਨਾਮ ਉਨ੍ਹਾਂ ਸੁਭਾਵ ਦੀਆਂ ਜ਼ੰਜੀਰਾਂ ਨੂੰ ਅੰਦਰੋਂ ਕੱਟ ਦੇਵੇਗਾ। {ਸੰ. ਪੋ. ਭਾਗ-੬ ਪੰ: ੨੬੧੨}

747. ਪ੍ਰੇਮਾ ਭਗਤੀ ਦੇ ਮਾਰਗ ਵਿਚ ਗੁਰ ਸ਼ਬਦ ਦੀ ਮੁੱਖਤਾ ਹੈ, ਇਸੇ ਨਾਲ ਮਨ ਟਿਕ ਜਾਂਦਾ ਹੈ, ਹਠ ਯੋਗ ਆਦਿ ਦੀ ਲੋੜ ਨਹੀਂ ਰਹਿੰਦੀ। ਗੁਰ ਸ਼ਬਦ ਹੀ ਮਨ ਨੂੰ ਠਉਰੇ ਭਾਵ ਅਪਣੇ ਆਪੇ ਵਿਚ ਲੈ ਆਉਂਦਾ ਹੈ।
{ਸੰ. ਪੋ. ਭਾਗ-੬ ਪੰ: ੨੬੧੨}

748. ਹੋਰ ਸਭ ਪਜਾਰੇ, ਹੋਰ ਸਭ ਵਾਂਛਤ ਸਾਮਾਨ ਅਪਣੀ ਵਲ ਖਿੱਚਦੇ ਹਨ, ਜੀਵ ਨੂੰ ਅੰਤਰ-ਮੁਖਤਾ ਤੋਂ ਬਾਹਰ ਲਿਆਉਂਦੇ ਹਨ, ਪਰ ਇਕ ਸਤਿਗੁਰੂ ਹੈ ਜੋ ਜੀਵ ਨੂੰ ਅੰਤਰ-ਮੁਖਤਾ ਵੱਲ ਪ੍ਰੇਰਦਾ ਹੈ, ਇਕ ਰੁਝੇਵਾਂ ਹੈ ਨਾਮ ਦਾ ਜੋ ਅੰਤਰ ਮੁਖ ਕਰਦਾ ਹੈ।
{ਸੰ. ਪੋ. ਭਾਗ-੬ ਪੰ: ੨੬੨੦}

749. ਜੇ ਜੀਵ ਨੂੰ ਸੱਮਝ ਪੈ ਜਾਵੇ ਕਿ ਮੇਰਾ ਘਰ ਇਹ ਸੰਸਾਰ ਨਹੀਂ, ਮੇਰਾ ਘਰ ਪਰਲੋਕ ਵਿਚ ਹੈ ਤੇ ਮੇਰਾ ਠਿਕਾਣਾ ਮੇਰਾ ਮਨ ਨਹੀਂ ਪਰ ਮੇਰਾ ਸਰੂਪ ਹੈ ਜੋ ਆਤਮਾ ਹੈ, ਤਾਂ ਉਹ ਮਾਇਆ ਦੀ ਮਸਤੀ ਦੀ ਨੀਂਦ ਵਿਚ ਗ਼ਾਫ਼ਲ ਨਾ ਹੋਵੇ।
{ਸੰ. ਪੋ. ਭਾਗ-੬ ਪੰ: ੨੬੨੯}

750. ਨਾਮ ਦਾ ਅਭਜਾਸ ਦ੍ਰਿੜ੍ਹ ਕਰੋ ਇਸ ਤੋਂ ਸਭ ਕੁਛ ਮਿਲੇਗਾ।
{ਸੰ. ਪੋ. ਭਾਗ-੬ ਪੰ: ੨੬੩੩}

751. ਵਾਸ਼ਨਾ ਵੱਸ ਕਰਕੇ ਨਾਮ ਜਪਣੇ ਨਾਲ ਕਲਜਾਣ ਹੁੰਦੀ ਹੈ। ਵਾਸ਼ਨਾ ਦਾ ਕਾਰਣ ਲੋਭ ਲਾਲਚ ਹੈ ਤੇ ਲੋਭ ਦਾ ਮੂਲ ਹਉਮੈਂ ਹੈ। ਹਉਮੈਂ ਦੀ ਜ਼ਹਿਰ ਨੂੰ ਕੱਟਣਹਾਰ ਨਾਮ ਹੈ, ਜੋ ਸਤਜ ਸਰੂਪ ਵਿਚ ਲੈ ਜਾਂਦਾ ਹੈ।
{ਸੰ. ਪੋ. ਭਾਗ-੬ ਪੰ: ੨੬੩੪}

752. ਨਿਰਵਾਸ (ਵਾਸਨਾ ਰਹਿਤ) ਮਨ ਦੀ ਨਾਮ ਅਰਾਧਨਾ ਛੇਤੀ ਸਫਲਦੀ ਹੈ, ਨਹੀਂ ਤਾਂ ਪਹਿਲੋਂ ਨਾਮ ਅਰਾਧਨਾ ਵਾਸ਼ਨਾ ਨੂੰ ਖੈ ਕਰਦੀ ਹੈ। ਜਦੋਂ ਵਾਸ਼ਨਾ ਜਿੱਤ ਪੁਰਖ ਦੀ ਅਰਾਧਨਾ ਸਿਰੇ ਚੜ੍ਹਦੀ ਹੈ ਤਾਂ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ। ਏਹ ਦਰਸ਼ਨ..... ਦ੍ਰਿਸ਼ਟਮਾਨ ਦੇ ਦਰਸ਼ਨ ਨਹੀਂ ਹੁੰਦੇ ਕਿਉਂਕਿ: "**ਦ੍ਰਿਸ਼ਟਿਮਾਨ ਹੈ ਸਗਲ ਮਿਥੇਨਾ**"। ਇਹ ਦਰਸ਼ਨ ਦ੍ਰਿਸ਼ਟਾ ਦੇ ਅਪਣੇ ਸਰੂਪ ਵਿਚ ਇਸਥਿਤ ਹੋਕੇ ਦ੍ਰਿਸ਼ਟਾ ਪੱਖ ਵਿਚ ਪਰਮਾਤਮ ਦੇਵ ਦੇ ਅਨੁਭਵੀ ਦਰਸ਼ਨ ਹੁੰਦੇ ਹਨ।

{ਸੰ. ਪੋ. ਭਾਗ-੬ ਪੰ: ੨੬੩੬}

753. ਨਾਮ ਪ੍ਰਭੂ ਜੀ ਦਾ ਜਪਣਾ ਪ੍ਰੇਮ ਕਰਨਾ ਹੈ। ਨਾਮ ਪ੍ਰੇਮ ਹੈ, ਪ੍ਰੇਮੀ ਨੂੰ ਪ੍ਰੀਤਮ ਤੇ ਉਸਦਾ ਨਾਮ ਨਹੀਂ ਭੁਲਦਾ। ਇਸ ਨਾਮ ਵਿਚ ਰਸ ਹੁੰਦਾ ਹੈ, ਜਿਸ ਨਾਲ ਮਨ ਮੰਦਰ ਰਸਮਯ ਹੋਇਆ ਰਹਿੰਦਾ ਹੈ।

{ਸੰ. ਪੋ. ਭਾਗ-੬ ਪੰ: ੨੬੩੬}

**ਮੁੰਵਾ ਸੀਨਾ**

ਜਿਸ ਸੀਨੇ ਤੜਪਨ ਨਹੀਂ ਪਈ
ਮੁੰਵਾ ਸੀਨਾ ਸਹੀਓ।
ਦਿਲ ਉਸ ਸੀਨੇ ਧਉਂਕਣ* ਨਾਲੋਂ
ਜ਼ਰਾ ਬੀ ਵੱਧ ਨਹੀਓਂ।
ਦੁੱਪੜ ਜਿਵੇਂ ਅਨਾੜੀ ਦੇ ਹੱਥ
ਧਾਪ ਧਾਪ ਦਿਲ ਵਜਦਾ,
ਰਸ ਰੰਗ ਜਿੰਦ ਹੁਲਾਰੇ ਵਾਲੀ
ਉਸ ਦੇ ਅੰਦਰ ਨਹੀਉਂ।

(ਪਿਆਰ ਅਥਰੂ-ਬੰਬਈ ਫਰਵਰੀ, ੧੯੫੩)

754. ਗੁਰੂ ਕਾ ਉਪਦੇਸ਼, ਜਿਸ ਵਿਚ ਮੁੱਖ ਵਸਤ 'ਨਾਮ ਅਰਾਧਨ' ਹੁੰਦਾ ਹੈ। ਇਸ ਨਾਲ ਦੋ ਲਾਭ ਹੁੰਦੇ ਹਨ। ਸੱਮਝ ਆ ਜਾਂਦੀ ਹੈ ਕਿ

---

* ਕੋਲੇ ਭਖ਼ਾਣ ਵਾਲੀ ਇਕ ਮਸ਼ਕ ਜੋ ਹਵਾ ਦੇਂਦੀ ਹੈ।

ਮੇਰੇ ਜੀਵਨ ਦਾ ਸਭ ਤੋਂ ਉੱਤਮ ਪ੍ਰਯੋਜਨ ਕੀ ਹੈ, ਇਸ ਸੱਮਝ ਦੇ ਮਗਰੋਂ ਜੀਵ ਨਾਮ, ਅਭਜਾਸ ਵਿਚ ਵਧੇਰੇ ਲੱਗਦਾ ਹੈ ਤਾਂ ਪ੍ਰਾਪਤੀ ਹੁੰਦੀ ਹੈ 'ਸਚ' ਦੀ। ਇਹ ਸੱਚ ਦੀ ਪ੍ਰਾਪਤੀ ਹੈ ਪਰਮ ਪ੍ਰਯੋਜਨ ਜੀਵਨ ਦਾ। {ਸੰ. ਪੋ. ਭਾਗ-੬ ਪੰ: ੨੬੩੬}

755. ਲਾਲਚ ਛੱਡਕੇ ਨਾਮ ਜਪੋ, ਯਤਨ ਕਰੋ ਕਿ ਲਾਲਚ ਤੁਹਾਡੀ ਮਨ ਦੀ ਸ਼ਕਤੀ ਨਾਲ ਘਟੇ, ਹਟੇ ਤੇ ਨਾਮ ਸਫਲੇ।
{ਸੰ. ਪੋ. ਭਾਗ-੬ ਪੰ: ੨੬੩੭}

756. ਨਾਮ ਜਪ ਜਪ ਕੇ ਨਾਮੀ ਨੂੰ ਅੰਦਰ ਵਸਾਓ, ਮਨ ਦਾ ਵਾਸੀ ਉਹ ਹੋ ਜਾਵੇ ਤਾਂ ਹਉਮੈਂ ਦੀ ਸਾਰੀ ਜ਼ਹਿਰ ਉੱਤਰ ਜਾਏਗੀ, ਵਿੱਚੇ ਬਚਿਆ ਖੁਚਿਆ ਲੁਕਿਆ ਛਪਿਆ ਜ਼ਹਿਰ ਬੀ ਉੱਤਰ ਜਾਏਗਾ।
{ਸੰ. ਪੋ. ਭਾਗ-੬ ਪੰ: ੨੬੩੭}

757. ਹਰੀ ਪ੍ਰੇਮ ਤੋਂ ਛੁੱਟ ਜੋ ਦੂਸਰੀ ਬਿਧਿ ਹੈ, ਹਉਮੈਂ ਦੁਆਰਾ ਪਦਾਰਥਾਂ ਦੇ ਲੋਭ ਵਿਚ ਖਚਿਤ ਰਹਿਣਾ, ਇਸ ਦੁਐਤ ਭਾਵਨਾ ਨੂੰ ਛੱਡਕੇ ਇਕ ਹਰੀ ਪ੍ਰੇਮ ਦੀ ਭਾਵਨਾ ਨੂੰ ਅਪਣੀ ਰਹਿਬਰ ਬਣਾਓ। ਇਹ ਦੁਐਤ ਭਾਵਨਾ ਦਾ ਰਸਤਾ ਖੋਟਾ ਹੈ। ਇਸ ਰਸਤੇ ਲੁੱਟੇ ਜਾਓਗੇ। ਇਸਦੀ ਥਾਂਵੇਂ ਸਲਾਮਤੀ ਵਾਲਾ ਰਾਹ ਫੜੋ, ਉਹ ਹੈ ਕਿ ਸਤਿਗੁਰ ਦੀ ਸ਼ਰਣ ਲੈਕੇ ਦਿਨੇ ਰਾਤ ਨਾਮ ਅਰਾਧਨਾ ਕਰੋ। ਨਾਮ ਨੂੰ ਸਲਾਹੁਣ ਦਾ ਭਾਵ ਹੈ ਨਾਮ ਦੀ ਪੂਰਨ ਮਹਿਮਾਂ ਅੰਦਰ ਵਸਾਕੇ ਹਰੀ ਦੀ ਅਰਾਧਨਾ ਕਰਨੀ।
{ਸੰ. ਪੋ. ਭਾਗ-੬ ਪੰ: ੨੬੩੭}

758. ਜਿਵੇਂ ਦਹੀਂ ਨੂੰ ਰਿੜਕੀਦਾ ਹੈ ਤਾਂ ਮੱਖਣ ਨਿਕਲਦਾ ਹੈ, ਤਿਵੇਂ ਨਾਮ ਮੱਥਣ ਨਾਲ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਤੱਤ ਨਿਕਲਦਾ ਹੈ। ਉਸ ਦੀ ਪ੍ਰਾਪਤੀ ਰਸ ਰੂਪ ਤੇ ਤ੍ਰਿਪਤੀ ਦਾਤੀ ਹੈ।
{ਸੰ. ਪੋ. ਭਾਗ-੬ ਪੰ: ੨੬੩੭}

759. ਸਭ ਕੋਈ ਅਪਣਾ ਰੋਜੀਨਾ, ਭਾਵ ਸੰਸਾਰਕ ਲੋੜਾਂ ਪੂਰਕ ਸਾਮਾਨ, ਹੁਕਮ ਤੋਂ ਲਿਖਾਕੇ ਲਿਆਇਆ ਹੈ। ਸੋ ਜੇ ਹੁਕਮ ਨੂੰ ਪਛਾਣ ਲਵੇ,

ਜੋ ਵਰਤੇ ਹੁਕਮ ਸੱਮਝੇ ਤਾਂ ਉਸਨੂੰ ਇਹ ਸਿਦਕ ਦਾ ਲਾਹਾ ਪੱਲੇ ਪਵੇਗਾ, ਸਾਂਈਂ ਨਾਲ ਨੇਹੁੰ ਲੱਗੇ ਰਹਿਣ ਦਾ ਲਾਹਾ।
{ਸੰ. ਪੋ. ਭਾਗ-੬ ਪੰ: ੨੬੩੯}

760. ਗਰਬ ਛੱਡਣ ਨਾਲ ਅਪਣੇ ਤੇ ਸਾਂਈਂ ਦੇ ਵਿਚਕਾਰ ਦਾ ਪਰਦਾ ਮਿਟਦਾ ਹੈ; ਗਰਬ ਛੱਡਣ ਨਾਲ ਜਗਤ ਵਰਤੋਂ ਨਿੰਮ੍ਰਤਾ ਤੇ ਸਰਬੱਤ ਦੇ ਭਲੇ ਦੀ ਹੋ ਜਾਂਦੀ ਹੈ। {ਸੰ. ਪੋ. ਭਾਗ-6 ਪੰ: 2639}

761. ਪਹਿਲੋਂ ਅੰਤਰਸਥ ਪ੍ਰਭੂ ਨਾਲ ਨਾਮ ਦੁਆਰਾ ਨੇਹੁੰ ਲਗਦਾ ਹੈ। ਫੇਰ ਵਜਾਪਕ ਨਾਲ ਤੇ ਫੇਰ ਪਾਰਬ੍ਰਹਮ ਪਰਮੇਸ਼ੁਰ ਨਾਲ।
{ਸੰ. ਪੋ. ਭਾਗ-੬ ਪੰ: ੨੬੪੧-੪੨}

762. (ਉਸ ਪ੍ਰਭੂ ਦੀ) ਰਜ਼ਾ ਵਿਚ ਟੁਰਨੇ ਤੇ ਉਸ ਦੇ ਸਰੂਪ ਨੂੰ ਪ੍ਰਾਪਤ ਹੋ ਜਾਈਦਾ ਹੈ। {ਸੰ. ਪੋ. ਭਾਗ-੬ ਪੰ: ੨੬੪੨}

763. ਰਜ਼ਾ ਦੀ ਮੰਜ਼ਲੇ ਚੜਨ ਦਾ ਵਸੀਲਾ ਨਾਮ ਹੈ।.....ਜੇ ਨਾਮ ਮਨ ਵਿਚ ਵਸ ਗਿਆ ਤਾਂ ਜਾਣੋ ਸਾਹਿਬ ਵਸ ਗਿਆ।
{ਸੰ. ਪੋ. ਭਾਗ-੬ ਪੰ: ੨੬੪੨}

764. (ਰੂਹ ਨੂੰ ਹਲਕਾ ਰੱਖਣ ਲਈ) ਮਨ ਵਿਚੋਂ ਹੰਕਾਰ ਦਾ ਭਾਰ ਦੂਰ ਕਰੀਏ, ਮਨ ਵਿਚੋਂ ਮਮਤ੍ਵ ਦਾ ਭਾਰ ਕੱਢੀਏ, ਮਨ ਗੁਰੂ ਅਰਪਨ ਕਰੀਏ, ਫੇਰ ਇਸੇ ਹਲਕੇ ਹੋਏ ਮਨ ਵਿਚ ਖੋਜ ਕਰੀਏ ਤਾਂ ਆਤਮ ਵਸਤੂ ਨੂੰ ਸਿਆਣ ਲਈਦਾ ਹੈ। {ਸੰ. ਪੋ. ਭਾਗ-6 ਪੰ: 2642}

**ਸੁਹਣੀ ਰੂਹ**

ਭਾਰਿਆਂ ਕਰੇਂ ਜਿ ਅੱਜ ਆਪ ਨੂੰ,
ਕੱਲ ਕੀਕੂ ਓਡ ਸਕਸੇਂ ਰੂਹ!
ਉਡਦੀ ਰਹੁ ਵਿਚ ਗਗਨਾਂ ਉਚੀ,
ਹੰਸ ਹੁਮਾ* ਨ ਸਕੱਣ ਛੂਹ।

---

* ਹੁਮਾ= ਇਕ ਬਹੁਤ ਉਚਾ ਉਡਣ ਵਾਲਾ ਪੰਛੀ।

ਸੁਣ ਨੀ ਸੁਹਣੀ ਖਯਾਲ ਇਕ ਹੁੰਦੇ,
ਉੱਡਣ ਦੇਣ ਨ ਆਪਣੇ ਭਾਰ।
ਕਰਨਾ ਨਹੀ ਵਿਸਾਹ ਇਨ੍ਹਾਂ ਦਾ,
'ਪ੍ਰੀਤਮ-ਖਯਾਲੋਂ' ਮੁੜੇ ਨ ਮੂੰਹ।
(ਪਿਆਰ ਅਥਰੂ-ਡੇਹਰਾਦੂਨ ੮-੫-੧੯੫੫)

765. ਦਰਸ਼ਨ ਉਸ ਦੀ ਮਰਜ਼ੀ ਯਾ ਭਾਣੇ ਨਾਲ ਹੁੰਦੇ ਹਨ। ਸੋ ਉਸਦੇ ਭਾਣੇ ਤੇ ਤੁਰਦਾ ਰਹੁ।.....ਉਸੇ ਮਾਲਕ ਦੇ ਹੱਥ ਹੈ ਵਡਿਆਈ ਦੇਣੀ, ਉਹ ਬੀ ਉਸਦੇ ਭਾਣੇ ਮੰਨਣ ਨਾਲ ਮਿਲਦੀ ਹੈ, ਸੋ ਤੂੰ ਉਸ ਦੀ ਰਜਾ ਵਿਚ ਟੁਰ।
{ਸੰ. ਪੋ. ਭਾਗ-੬ ਪੰ: ੨੬੪੭-੪੮}

766. ਇਹ ਜੋ ਦਰਸ਼ਨ ਯਾ ਪਛਾਣ ਹੁੰਦੀ ਹੈ ਦ੍ਰਿਸ਼ਟਮਾਨੀ ਦਰਸ਼ਨ ਨਹੀਂ, ਦ੍ਰਿਸ਼ਟਮਾਨ ਤਾਂ ਮਿਥਿਆ ਹੁੰਦਾ ਹੈ, ਇਹ ਅਨੁਭਵ ਹੁੰਦਾ ਹੈ।
{ਸੰ. ਪੋ. ਭਾਗ-੬ ਪੰ: ੨੬੪੮}

767. ਇਹ ਜੋ ਅਨੁਭਵ ਖੁੱਲ੍ਹਦਾ ਹੈ ਜੀਉਂਦੇ ਜੀ ਹੀ ਖੁੱਲ੍ਹ ਜਾਂਦਾ ਹੈ। ਐਉਂ ਨਹੀਂ ਸਮਝਣਾ ਕਿ ਮਰਕੇ ਦਿੱਸੇਗਾ। ਪਰ ਲੋੜ ਹੈ ਭਾਗਾਂ ਦੀ ਤੇ ਗੁਰੂ ਦੀ ਦੱਸੀ ਕਮਾਈ ਦੀ।
{ਸੰ. ਪੋ. ਭਾਗ-੬ ਪੰ: ੨੬੪੮}

768. ਨਾਮ ਜਪੋ ਹਜ਼ੂਰੀ ਵਿਚ ਹਾਜ਼ਰ ਰਹਿਕੇ, ਨਾਮ ਜਪੋ ਤੇ ਹਜ਼ੂਰੀ ਤੋਂ ਪਰੇ ਰਹੋ ਐਉਂ ਨਹੀਂ, ਹਜ਼ੂਰੀ ਵਿਚ ਪ੍ਰਤੀਤ ਕਰੋ ਆਪ ਨੂੰ ਤੇ ਨਾਮ ਜਪੋ। ਇਹ ਜਪ ਤੁਸਾਡਾ ਐਉਂ ਹੋਵੇਗਾ ਕਿ ਮਾਨੋ ਦਰਗਾਹ ਵਿਚ ਬੈਠੇ ਹੋ। ਇਹੋ ਵੇਲਾ ਸਫ਼ਲ ਹੈ ਜਦੋਂ ਤੁਸੀਂ ਸ਼ਬਦ ਨੂੰ ਪਾਕੇ ਹਰੀ ਨੂੰ ਪਛਾਣ ਲਓਗੇ। {ਸੰ. ਪੋ. ਭਾਗ-੬ ਪੰ: ੨੬੫੪}

769. ਮੁੱਖ ਕਾਰ ਹੈ ਹਰੀ ਨਾਮ, ਇਸਦੇ ਨਾਲ ਲਗਦੇ ਲੁਆਜ਼ਮਾਤ ਹਨ (ਸ੍ਵਾਦੀ ਚੀਜ਼ਾਂ) ਸਤੁ, ਸੰਤੋਖ ਤੇ ਸ਼ਰਧਾ। ਇਹ ਗ੍ਰਹਣ ਕਰੋ ਤੇ ਇਕ ਸ਼ੈ ਤਜਾਗ ਯੋਗ ਹੈ ਸੋ ਹੈ ਮਨ ਦੇ ਵਿਕਾਰ।
{ਸੰ. ਪੋ. ਭਾਗ-੬ ਪੰ: ੨੬੫੪}

770. ਗੁਰੂ ਸਾਹਿਬ ਸਾਰਾ ਕੁਛ-ਪੂਰਨ ਗਜਾਨ ਤਕ ਵਰਣਨ ਕਰਕੇ ਅੰਤ ਨਾਮ ਤੇ ਆ ਜਾਂਦੇ ਹਨ, ਤੇ ਇਹ ਮੂਲਕ ਗੱਲ ਦੱਸਕੇ ਇਸੇ ਤੇ ਜ਼ੋਰ ਦੇਂਦੇ ਹਨ।

{ਸੰ. ਪੋ. ਭਾਗ-੬ ਪੰ: ੨੬੫੪}

771. ਰਾਮ ਨਾਮ ਸਿਮਰਨ ਦੇ ਸਿਰੇ ਚੜ੍ਹਨ ਲਈ ਸਹਾਯਤਾ ਮਿਲਦੀ ਹੈ ਹਰੀ ਕੀਰਤਨ ਤੋਂ। ਉਹ ਸੰਤਾਂ ਦੀ ਸੰਗਤ ਵਿਚ ਕਰਿਆ ਕਰੋ। ਜੋ ਪੁਰਖ ਇਹ ਕਰਨੀ ਕਰੇਗਾ ਉਹ ਗੁਰਮੁਖ ਬਣੇਗਾ।

{ਸੰ. ਪੋ. ਭਾਗ-੬ ਪੰ: ੨੬੫੮}

772. ਵਾਹਿਗੁਰੂ ਦੀ ਮੇਹਰ ਤਾਰਣਹਾਰ ਸ਼ੈ ਹੈ। ਜੋ ਉਸਦਾ ਨਾਮ ਸਿਮਰ ਰਿਹਾ ਹੈ, ਗੁਣ ਗਾਇਨ ਕਰ ਰਿਹਾ ਹੈ, ਮੇਹਰ ਦਾ ਸਦਕਾ ਹੈ। ਮੇਹਰ ਪ੍ਰਾਪਤੀ ਲਈ ਹਠ ਤਪ ਵਿਦਯਾ ਦੀਆਂ ਸਿਆਣਪਾਂ ਆਦਿ ਨਾਲੋਜ ਜੋ ਸਿੱਧਾ ਰਾਹ ਹੈ ਫੜੀਏ, ਕਿ ਸਭ ਕੁਛ ਉਸਦਾ ਕੀਤਾ ਹੈ। ਉਸ ਨੂੰ ਮੰਨੀਏ, ਪੂਜੀਏ, ਪਜਾਰ ਕਰੀਏ। ਉਸਦਾ ਤਰੀਕਾ ਦੱਸਿਆ-ਨਾਮ। ਪਰ ਨਾਮ ਜਪੋ ਗੁਰਮੁਖ ਹੋਕੇ, ਭਾਵ ਗੁਰੂ ਦੁਆਰਾ।.....ਨਾਮ ਜਪਦੇ ਹਰੀ ਯਸ਼ ਕਰਦੇ 'ਮੈਂ' ਤੇ ਤਕੀਏ ਨਹੀਂ ਰਖਣੇ, ਪਰ ਕਰਤਾ ਪੁਰਖ ਦੀ ਮੇਹਰ ਤੇ ਆਸਰਾ ਰੱਖਣਾ ਹੈ; ਕਿ ਇਹ ਸਭ ਕੁਛ ਉਹੀ ਕਰਾ ਰਿਹਾ ਹੈ, ਅਸੀਂ ਕੁਛ ਨਹੀਂ ਆਪੂ ਕਰ ਰਹੇ, ਮਿਹਰ ਕਰਾ ਰਹੀ ਹੈ।

{ਸੰ. ਪੋ. ਭਾਗ-੬ ਪੰ: ੨੬੬੧}

773. ਸੰਸੇ ਭਰਮ ਆਦਿ ਵਿਚ ਗਜਾਨ ਯਥਾਰਥ ਨਹੀਂ ਹੁੰਦਾ, ਇਨ੍ਹਾਂ ਦੇ ਦੂਰ ਹੋਇਆਂ ਯਥਾਰਥ ਗਿਆਨ ਹੋ ਜਾਂਦਾ ਹੈ।

{ਸੰ. ਪੋ. ਭਾਗ-੬ ਪੰ: ੨੬੬-ਫੁਟ ਨੋਟ}

774. ਸਤਿਗੁਰੂ ਜਦ ਨਾਮ ਦੀ ਸੋਝੀ ਦੇ ਦੇਂਦਾ ਹੈ ਤਾਂ ਹੁਕਮ ਬੁੱਝਿਆ ਜਾਂਦਾ ਹੈ, ਕਿਉਂਕਿ ਨਾਮ ਨਾਲ ਭੁੱਖਾਂ ਦੂਰ ਹੋ ਜਾਂਦੀਆਂ ਹਨ। ਨਾਮ ਨਾਲ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ।

{ਸੰ. ਪੋ. ਭਾਗ-੬ ਪੰ: ੨੬੭੦}

775. ਸ਼ਬਦ ਨੂੰ ਵਿਚਾਰਕੇ ਮਿੱਠਾ ਅੰਮ੍ਰਿਤ-ਨਾਮ ਰਸ-ਪ੍ਰਾਪਤ ਹੁੰਦਾ ਹੈ। ਹਉਮੈਂ ਨੂੰ ਮਾਰੀ ਰਖੋ ਤੇ ਇਹ ਮਿੱਠਾ ਅੰਮ੍ਰਿਤ ਰਸ ਭੋਗੋ, ਤਦ ਤੁਸਾਂ ਤੇ ਪ੍ਰਭੂ ਕਿਰਪਾ ਕਰੇਗਾ ਤੇ ਸਹਿਜ ਜੋਗ ਦਾ ਅਨੰਦ ਦੇਵੇਗਾ। ਤਦ ਤੁਸੀਂ ਸਦਾ ਨਾਮ ਵਿਚ ਰੱਤੇ ਹੋਏ ਪਿਆਰ ਵਿਚ ਤੇ ਸੱਚ ਵਿਚ ਰਹੋਗੇ।
{ਸੰ. ਪੋ. ਭਾਗ-੬ ਪੰ: ੨੬੭੦-੭੧}

776. ਮਤ ਮਾਣ ਕਰੋ ਕਿ ਮੈਂ ਭਗਤ ਹਾਂ, ਮੈਂ ਭਗਤੀ ਕੀਤੀ ਹੈ, ਸਭ ਦਾਤ ਸੱਮਝੋ ਦਾਤੇ ਦੀ। ਇਸ ਭਾਵਨਾ ਨਾਲ ਹਉਮੈਂ ਨਿਰਯਤਨ ਦੂਰ ਹੋ ਜਾਂਦੀ ਹੈ ਤੇ ਭਗਤੀ ਭਾਵ ਨਿਰਮਲ ਟੁਰਿਆ ਰਹਿੰਦਾ ਹੈ।
{ਸੰ. ਪੋ. ਭਾਗ-੬ ਪੰ: ੨੬੭੫}

777. ਸਾਰੀ ਤਵੱਜੋ ਜਾਂ ਧਜਾਨ ਸਿਮਰਨ ਕਰਦਿਆਂ ਸਾਂਈਂ ਵਲ ਰੱਖਣਾ ਹੈ। ਸਿਮਰਨ ਸਾਂਈਂ ਨਾਲ ਪਿਆਰ ਭਾਵਨਾ ਵਿਚ ਕਰਨਾ ਹੈ।
{ਸੰ. ਪੋ. ਭਾਗ-੬ ਪੰ: ੨੬੭੪}

778. ਹਉਮੈਂ ਕਾਰਣ ਹੈ ਜਿਸ ਤੋਂ ਇਨਸਾਨ ਦੀ ਸਮਝ ਤੇ ਗਿਆਨ ਆਦਿ ਇੰਦ੍ਰਿਆਂ ਵਿਚ ਬੇਵਿਚਾਰੀ ਕੰਮ ਕਰਦੀ ਹੈ, ਹਉਮੈਂ ਮਾਰੀ ਗਈ ਤਾਂ ਸਭ ਕੁੱਛ ਵੀਚਾਰ ਦੇ ਵੱਸ ਵਿਚ ਆ ਜਾਂਦਾ ਹੈ।
{ਸੰ. ਪੋ. ਭਾਗ-੬ ਪੰ: ੨੬੭੭}

779. ਨਾਮ ਹੈ ਜੋ ਹਉਮੈਂ ਨੂੰ ਮਾਰਕੇ ਸੁਖ ਦੇਵੇਗਾ ਤੇ ਗਜਾਨਵਾਨ ਬਣਾਏਗਾ ਤੇ ਵਰਤੋਂ ਨੂੰ ਬੀ ਵੀਚਾਰਸ਼ੀਲ ਕਰੇਗਾ ਤੇ ਨਾਮ ਲਈ ਗੁਰੂ ਸ਼ਰਨ ਲਓ।
{ਸੰ. ਪੋ. ਭਾਗ-੬ ਪੰ: ੨੬੭੭}

780. ਨਾਮ ਤੋਂ ਲੈ ਬ੍ਰਹਮ ਤਕ ਸਭ ਵਸਤੂ ਸ਼ਰੀਰ ਦੇ ਅੰਦਰ ਹੈ, ਨਾਮ ਨਾਲ ਦਿਬ ਦ੍ਰਿਸ਼ਟਿ ਖੁੱਲ੍ਹਦੀ ਹੈ, ਉਹ ਆਤਮਾ ਤੇ ਬ੍ਰਹਮ ਨੂੰ ਸਾਖਜਾਤ ਦੇਖ ਲੈਂਦੀ ਹੈ।
{ਸੰ. ਪੋ. ਭਾਗ-੬ ਪੰ: ੨੬੭੭}

781. ਜਿਹੜਾ ਨਾਮ ਗੁਰੂ ਤੋਂ ਪ੍ਰਾਪਤ ਹੋ ਕੇ ਜਪੀਦਾ ਹੈ ਉਹ ਅਭਯਾਸ ਵਿਚ ਲਗਾਤਾਰਤਾ ਹੋ ਜਾਣ ਤੇ ਅੰਦਰ ਵਸ ਰਹੇ ਨਾਮ ਨਾਲ ਮਿਲ ਜਾਂਦਾ ਹੈ। ਗੁਰੂ ਦਿਖਾ ਦੇਂਦਾ ਹੈ ਕਿ ਹੁਣ ਨਾਮ ਆਪੇ ਟੁਰੇਗਾ ਕਿਉਂਕਿ ਵਯਾਪਕ ਨਾਮ ਨਾਲ ਤੇਰਾ ਨਾਮ ਮਿਲ ਗਿਆ ਹੈ। ਉਸ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਨਾਮ ਫਿਰ ਆਪੇ ਟੁਰ ਪੈਂਦਾ ਹੈ, ਯਤਨ ਸਾਧਯ ਨਹੀਂ ਪਰ ਸੁੱਤੇ ਸਿੱਧ ਹੋ ਟੁਰਦਾ ਹੈ, ਭੁਲਾਓ ਤਾਂ ਭੁੱਲਦਾ ਨਹੀਂ। ਉਸੇ ਅੰਦਰ ਵਸਦੇ ਨਾਮ ਨੂੰ ਵਯਾਪਕ ਬੀ ਦੱਸਿਆ ਹੈ।

{ਸੰ. ਪੋ. ਭਾਗ-੬ ਪੰ: ੨੬੭੯-੮੦}

782. ਮੂਲਕ ਗਲ ਜੋ ਨਾਮ ਹੈ ਉਹ ਤਾਂ ਤੂੰ ਧਿਆਈ ਚਲ ਇਹ ਕੰਮ ਹੈ ਮੰਗਤੇ ਦਾ। ਤੇ ਦੇਣਾ ਹੈ ਕੰਮ ਦਾਤੇ ਦਾ, ਉਹ ਮੰਗਤੇ ਦਾ ਕੰਮ ਨਹੀਂ। ਦਾਤਾ ਜਦੋਂ ਜਿਵੇਂ ਜਿੰਨਾਂ ਦਾਨ ਚਾਹੇਗਾ ਦਏਗਾ, ਪਰ ਮੰਗਤੇ ਦਾ ਕੰਮ ਹੈ ਮੰਗੀ ਜਾਣਾ ਤੇ ਕਦੇ ਨਾ ਥੱਕਣਾ। ਮੰਗਣਾ ਹੈ-ਨਾਮ ਆਰਾਧਨ। ਜੋ ਦਿਨ ਰਾਤ ਨਾਮ ਸਿਮਰ ਰਿਹਾ ਹੈ, ਉਹ ਹਜ਼ੂਰੀ ਵਿਚ ਹਾਜ਼ਰ ਹੈ ਤੇ ਬਿਨਾਂ ਮੰਗੇ ਮੰਗ ਰਿਹਾ ਹੈ।

{ਸੰ. ਪੋ. ਭਾਗ-੬ ਪੰ: ੨੬੮੧}

783. ਪ੍ਰਭੂ ਦੇ ਭੈ ਤੋਂ ਬਿਨਾਂ ਲਾਗ ਨਹੀਂ ਲਗਦੀ, ਲਾਗ ਬਿਨਾਂ ਮਨ ਨਿਰਮਲ ਨਹੀਂ ਹੁੰਦਾ। ਭੈ ਤੋਂ ਬਿਨਾਂ ਜੋ ਕਰਮ ਕਮਾਉਣੇ ਹਨ ਉਹ ਕਮਾਉਣ ਵਾਲਿਆਂ ਨੂੰ ਝੂਠੇ ਹੀ ਰੱਖਦੇ ਹਨ ਤੇ ਉਨ੍ਹਾਂ ਨੂੰ ਕਿਤੇ ਢੋਈ ਨਹੀਂ ਮਿਲਦੀ।

{ਸੰ. ਪੋ. ਭਾਗ-੬ ਪੰ: ੨੬੮੭}

784. ਨਾਮ ਨੂੰ ਸਭ ਕੋਈ ਚਾਹੁੰਦਾ ਹੈ, ਇਹ ਚਾਹੁਣਾ ਸਾਧਾਰਨ ਚਾਹ ਹੈ, ਜਗਜਾਸੂ ਵਾਲੀ ਤੀਬਰ ਚਾਹਨਾ ਨਹੀਂ ਹੈ। ਨਾਮ ਦਾ ਫਲ ਤੇ ਲਾਭ ਸੁਣਕੇ ਕੌਣ ਨਹੀਂ ਚਾਹੁੰਦਾ ਕਿ ਮੈਨੂੰ ਨਾ ਮਿਲੇ, ਪਰ ਮਿਲਣੇ ਲਈ ਤਾਂ ਪਹਲੋਂ 'ਭਾਵਨੀ' ਦੀ ਲੋੜ ਹੈ। ਭਾਵ ਹੈ ਪਹਲੋਂ ਸ਼ਰਧਾ ਹੋਵੇ, ਫੇਰ ਗੁਰੂ ਦੀ ਸ਼ਰਣ।

{ਸੰ. ਪੋ. ਭਾਗ-੬ ਪੰ: ੨੬੯੦}

785. ਨਾਮ ਕਿਰਪਾ ਨਾਲ ਮਿਲਦਾ ਹੈ, ਨਾਮ ਸੁੱਖਾਂ ਦਾ ਦਾਤਾ ਹੈ, ਭਾਵਨੀ ਲਾਓ, ਗੁਰੂ ਸ਼ਰਣ ਲਓ, ਤੇ ਦੋਹਾਂ ਗਲਾਂ ਲਈ ਵਾਹਿਗੁਰੂ ਅੱਗੇ ਅਰਦਾਸ ਕਰੋ: ਕਿ ਤੂੰ ਸਦਾ ਦਿਆਲੂ ਹੈਂ, ਮੈਨੂੰ ਬੀ ਇਹ ਦਾਤਾਂ ਦੇਹ। {ਸੰ. ਪੋ. ਭਾਗ-੬ ਪੰ: ੨੬੯੦}

786. ਨਾਮ ਤਾਂ ਹਰੇਕ ਦੇ ਅੰਦਰ ਹੈ, ਸਾਂਈਂ ਨੇ ਕਿਸੇ ਨੂੰ ਵਿਰਵਾ ਨਹੀਂ ਰੱਖਿਆ ਪਰ ਹਰ ਕਿਸੇ ਨੂੰ ਪ੍ਰਾਪਤ ਨਹੀਂ ਹੁੰਦਾ। ਉਸ ਦਾ ਤ੍ਰੀਕਾ (ਗੁਰਬਾਣੀ ਨੇ ਦੱਸਿਆ) ਹੈ ਕਿ ਦੇਹ ਨੂੰ ਸੋਧੇ, ਮਨ ਨੂੰ ਸੋਧੇ, ਕੀਕੂੰ? ਗੁਰੂ ਦੇ ਸ਼ਬਦ ਦੁਆਰਾ ਤੇ ਗੁਰੂ ਨੂੰ ਪਜਾਰ ਕਰੋ ਇਤਨਾ ਕਿ ਗੁਰੂ ਤੁਹਾਨੂੰ ਹਿਤ ਕਰਨ ਲੱਗ ਪਵੇ; ਫੇਰ ਗੁਰੂ ਦੇ ਦੱਸੇ ਨਾਮ ਸਿਮਰਨ ਨਾਲ ਤੁਸੀਂ ਅੰਦਰ ਵੱਸਦੇ ਅਪਾਰ ਨਾਮ ਦੇ ਖ਼ਜ਼ਾਨੇ ਨੂੰ ਪ੍ਰਾਪਤ ਹੋ ਜਾਓਗੇ।
{ਸੰ. ਪੋ. ਭਾਗ-੬ ਪੰ: ੨੬੯੦-੯੧}

787. (ਵਾਹਿਗੁਰੂ) ਨੂੰ ਹਾਜ਼ਰਾ ਹਜ਼ੂਰ ਜਾਣਕੇ, ਯਾ ਆਪਨੂੰ ਉਸਦੀ ਹਜ਼ੂਰੀ ਵਿਚ ਖਿਆਲ ਕਰਕੇ ਨਾਮ ਜਪਣਾ, ਸਹਜ ਧਜਾਨੀ ਨਾਮ ਸਿਮਰਨ ਹੈ। ਹਾਂ, ਉਸਨੂੰ ਜਾਣੀਜਾਣ ਸਮਝਣਾ ਹੈ ਕਿ ਓਹ ਸਾਡਾ ਕੀਤਾ ਸਾਰਾ ਕੁਛ ਜਾਣਦਾ ਹੈ ਤੇ ਸਾਡਾ ਬੋਲਿਆ ਸਭ ਸੁਣਦਾ ਹੈ।
{ਸੰ. ਪੋ. ਭਾਗ-੬ ਪੰ: ੨੬੯੭}

788. ਕਲਿਜੁਗ ਵਿਚ ਕਰਮ, ਧਰਮ, ਜਪ, ਤਪ ਆਦਿ ਦੀ ਲੋੜ ਨਹੀਂ, ਜੀਵ ਹਰੀ ਨਾਮ ਨਾਲ ਹੀ ਪਵਿਤਰ ਹੋ ਜਾਂਦਾ ਹੈ। ਜੋ ਨਾਮ ਦੇ ਲਿਵਧਾਰੀ ਹਨ ਓਹੋ ਸਭ ਪਾਪਾਂ ਤੋਂ ਪਵਿਤ੍ਰ ਪਾਵਨ ਹੋ ਜਾਂਦੇ ਹਨ।
{ਸੰ. ਪੋ. ਭਾਗ-੬ ਪੰ: ੨੭੦੩}

789. ਗੁਰੂ ਦੀ ਸ਼ਰਣ ਛੇਤੀ ਜਾ ਪਓ, ਪਾਪ ਬਖਸ਼ੇ ਜਾਣਗੇ, ਮਨੋਂ ਵਿਕਾਰ ਛੁਟ ਜਾਣਗੇ, ਭਾਵ ਅਗੋਂ ਨੂੰ ਪਾਪ ਕਰਮ ਨਹੀਂ ਹੋਣਗੇ ਤੇ ਆਪਾ ਭਾਵ ਹੰਕਾਰ ਦੂਰ ਹੋ ਜਾਏਗਾ। ਏਹ ਗੁਰੂ ਦੇ ਸ਼ਬਦ ਤੋਂ ਤ੍ਰੈਏ ਗਲਾਂ ਮਿਲ ਜਾਣਗੀਆਂ ਤੇ ਚੌਥੀ ਗੱਲ ਇਹ ਕਿ ਸ੍ਵੈ-ਸਰੂਪ ਦੀ ਸਿਆਣ ਹੋ ਜਾਏਗੀ।
{ਸੰ. ਪੋ. ਭਾਗ-੬ ਪੰ: ੨੭੦੩}

790. ਵਾਹਿਗੁਰੂ ਤੋਂ ਛੁਟ ਜੋ ਬੀ ਪ੍ਰੇਮ ਹੈ ਉਹ ਭਰਮਾਂ ਵਿਚ ਪਾਉਂਦਾ ਤੇ ਭੁਲੇਵੇਂ ਦੇਂਦਾ ਹੈ।
{ਸੰ. ਪੋ. ਭਾਗ-੬ ਪੰ: ੨੭੦੩}

791. ਸਤਿਗੁਰੂ ਨੇ ਇਹ ਪਰਵਾਨਾ ਧੁਰੋਂ ਵਾਹਿਗੁਰੂ ਦੇ ਹਜ਼ੂਰੋਂ ਜਾਰੀ ਕਰਵਾ ਦਿੱਤਾ ਹੋਇਆ ਹੈ ਕਿ ਨਾਮ ਸਿਮਰਨ ਵਾਲਿਆਂ ਦੇ ਸਿਰ ਕੋਈ ਦੰਡ ਨਹੀਂ, ਰੋਕ ਨਹੀਂ। ਅਰਥਾਤ ਨਾਮ ਦਾ ਨਿਸ਼ਾਨ ਜਿਸਨੂੰ ਪੈ ਗਿਆ ਉਸ ਨੂੰ ਜਮ ਕਿ ਧਰਮ ਰਾਇ, ਕਰਮ ਫਾਸ ਕਿ ਕੋਈ ਹੋਰ ਰੋਕ, ਕਿਤੇ ਨਹੀਂ ਪੈ ਸਕਦੀ, ਓਹ ਸੁਤੰਤਰ ਹੋ ਜਾਂਦੇ ਹਨ। ਉਹਨਾਂ ਦੀਆਂ ਰੂਹਾਂ ਹਰ ਲੋਕ, ਹਰ ਥਾਂ, ਖੁਲੀਆਂ ਵਿਚਰਦੀਆਂ ਹਨ, ਧਰਮ ਰਾਇ ਆਦਿ ਉਹਨਾਂ ਤੋਂ ਡਰਦੇ ਹਨ।
{ਸੰ. ਪੋ. ਭਾਗ-੬ ਪੰ: ੨੭੦੬-੦੭}

792. ਦੁਨੀਆਂ ਦੀਆਂ ਪ੍ਰੀਤਾਂ ਸੱਚੀਆਂ ਨਹੀਂ, ਲੱਗ ਲੱਗ ਕੇ ਟੁੱਟ ਪੈਂਦੀਆਂ ਹਨ, ਪਰ ਪ੍ਰਭੂ ਨਾਲ ਜੋ ਪ੍ਰੀਤ ਹੈ ਇਹ ਸੱਚੀ ਹੈ, ਲਗੀ ਟੁੱਟਦੀ ਨਹੀਂ, ਐਸੀ ਪੱਕੀ ਕਿ ਜਨਮ ਪਲਟ ਜਾਏ, ਜੁਗ ਬਦਲਣ, ਪਰ ਪ੍ਰੀਤ ਨਹੀਂ ਟੁੱਟਦੀ; ਉਹ ਅੰਦਰ ਸਮਾਈ ਹੀ ਰਹਿੰਦੀ ਹੈ।
{ਸੰ. ਪੋ. ਭਾਗ-੬ ਪੰ: ੨੭੧੩}

793. ਪ੍ਰਭੂ ਦੇ ਪਿਆਰ ਵਿਚ ਰਤੇ ਸਹਜ ਸੁਭਾ ਵਿਚ ਵਰਤਦੇ ਹਨ, ਸ਼ਾਂਤੀ ਠੰਢ ਤੇ ਟਿਕਾਉ ਵਿਚ ਹੁੰਦੇ ਹਨ। ਜੋ ਲੋਕ ਸਹਜ ਵਿਚ ਨਹੀਂ ਪਰ ਮਸਤੀਆਂ ਤੇ ਉਛਲਵੇਂ ਨੱਚ ਕੁੱਦ ਖੇਡਾਂ ਸਿਰ ਮਾਰਨੇ ਆਦਿ ਅਸਹਜ ਵ੍ਰਤਾਉ ਵਰਤਦੇ ਹਨ, ਓਹ ਗੁਰਮਤਿ ਅਨੁਸਾਰੀ ਪਜਾਰੇ ਦੇ ਰੰਗ ਰਤੇ ਨਹੀਂ।
{ਸੰ. ਪੋ. ਭਾਗ-੬ ਪੰ: ੨੭੧੩-੧੪}

794. ਸੁੱਖ ਵਿਚ ਸ਼ੁਕਰ ਕਰਨਾ ਹੈ ਤੇ ਦੁੱਖ ਵਿਚ ਤੇਰੀ ਰਜ਼ਾ ਮੰਨਣੀ ਹੈ। ਜੇ ਜੀਅ ਘਬਰਾਵੇ ਤਾਂ ਹਰੀ ਦੀ ਸ਼ਰਣ ਲਓ।.....ਜਿਵੇਂ ਬੱਚੇ ਨੂੰ ਮਾਂ ਮਾਰੇ ਤਾਂ ਉਹ ਰੋਂਦਾ ਬੀ ਹੈ, ਪਰ ਮਾਂ ਦੇ ਹੀ ਗੱਲ ਨੂੰ ਚੰਬੜਦਾ ਹੈ। {ਸੰ. ਪੋ. ਭਾਗ-6 ਪੰ: 2715}

795. ਸਾਡਾ ਪ੍ਰੀਤਮ ਸੰਸਾਰਕ ਢੰਗ ਦਾ ਬੰਦਾ ਨਹੀਂ; ਉਹ ਹੱਡ, ਚੰਮ, ਲਹੂ ਦਾ ਪੁਤਲਾ ਨਹੀਂ, ਉਹ ਅਲੱਖ ਹੈ, ਅਪਰੰਪਰ ਹੈ। ਉਹ ਅਕਲ ਤੇ ਚਾਲਾਕੀਆਂ ਨਾਲ ਪ੍ਰਾਪਤ ਨਹੀਂ ਹੁੰਦਾ, ਉਹ ਪ੍ਰੇਮ ਦੁਆਰਾ ਮਿਲਦਾ ਹੈ; ਜਿਸਦਾ ਸਾਧਨ ਸ਼ਬਦ ਹੈ, ਪਰ ਰਸਤਾ ਮੇਹਰ ਦਾ ਹੈ।

{ਸੰ. ਪੋ. ਭਾਗ-੬ ਪੰ: ੨੭੨੬}

796. ਹਰੀ ਦੇ ਗੁਣ ਗਾਓ, ਨਾਮ ਸਦਾ ਸਿਮਰੋ, ਤਦ ਸਦਾ ਅਨੰਦ, ਸਦਾ ਸੁਖਮਈ ਅਵਸਥਾ ਪ੍ਰਾਪਤ ਹੋਊ ਤੇ ਹਿਰਦੇ ਵਿਚ ਸਦੈਵੀ ਖੁਸ਼ੀਆਂ ਤੇ ਗੀਤ ਪਏ ਹੋਣਗੇ।

{ਸੰ. ਪੋ. ਭਾਗ-੬ ਪੰ: ੨੭੪੧}

797. ਮਨ ਮਤਿ ਨਾਲ ਪ੍ਰਭੂ ਨੂੰ ਅਪਣੇ ਤੇ ਪ੍ਰਸੰਨ ਨਹੀਂ ਕਰ ਸਕੀਦਾ, ਕਿਉਂਕਿ ਮਨਮਤਿ ਮਾਯਾ ਵਲ ਲਿਜਾਂਦੀ ਤੇ ਪ੍ਰਭੂ ਤੋਂ ਦੂਰ ਕਰਦੀ ਹੈ। ਪ੍ਰਭੂ ਦੀ ਪ੍ਰਾਪਤੀ ਪ੍ਰਭੂ ਦੀ ਭਗਤੀ ਨਾਲ ਹੁੰਦੀ ਹੈ।

{ਸੰ. ਪੋ. ਭਾਗ-੬ ਪੰ: ੨੭੪੫}

798. ਰਾਮ ਨਾਮ ਨਿਸਤਾਰੇ ਦਾ ਮਾਨੁਖ ਦੀ ਕਲਯਾਣ ਦਾ ਸੌਖਾ ਰਸਤਾ ਹੈ, ਨਾਮ ਹਠ ਵਾਲੀ ਕਰੜੀ ਦੁੱਖਦਾਈ ਸਾਧਨਾ ਨਹੀਂ, ਪਰ ਘਾਲ ਹੈ, ਚਾਹੋ ਮੁੱਢ ਵਿਚ ਮੁਸ਼ੱਕਤ ਘਾਲ ਹੈ ਪਰ ਫੇਰ ਅੰਮ੍ਰਿਤ ਦੀ ਵਰਖਾ ਵਾਂਙ ਰਸਮਈ ਹੈ, ਤੇ ਕਲਿਜੁਗ ਵਿਚ ਇਹ ਮਾਰਗ ਦਰੁਸਤ ਹੈ, ਕਾਫ਼ੀ ਹੈ ਤੇ ਹੋਰਨਾਂ ਤੋਂ ਸ੍ਰੇਸ਼ਟ ਹੈ। ਇਸ ਨਾਮ ਦੀ ਪ੍ਰਾਪਤੀ ਗੁਰੂ ਤੋਂ ਹੈ, ਪੂਰੇ ਗੁਰੂ ਤੋਂ।

{ਸੰ. ਪੋ. ਭਾਗ-੬ ਪੰ: ੨੭੫੬}

799. ਪਹਿਲੋਂ ਨਾਮ ਸਿਮਰਨ ਅਪਣੇ ਇਸ ਮਨ ਨਾਲ ਕਰੀਦਾ ਹੈ; ਫੇਰ ਉਹ ਹੇਠਲੇ ਮਨ ਵਿਚ ਲਹਿ ਜਾਂਦਾ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਤਲਹੀਅਲ' ਕਿਹਾ ਹੈ। ਫੇਰ ਉਹ ਐਉਂ ਸਾਰੇ ਅੰਦਰ ਵਯਾਪਕ ਹੋ ਜਾਂਦਾ ਹੈ ਕਿ ਸ਼ਰੀਰ ਹੀ 'ਨਾਮ-ਰਾਸ' ਦਾ ਸੰਗੀਤਕ ਲਹਰਾਓ ਵਾਲਾ ਹੋ ਜਾਂਦਾ ਹੈ, ਸੁਰਤ ਉੱਚੀ ਤੇ ਸੁੱਖ ਵਿਚ ਰਹਿੰਦੀ

ਹੈ। ਸਾਰੇ ਤਜਰਬੇ ਸ਼ਰੀਰ ਵਿਚ, ਜੋ ਮਨ ਆਤਮਾ ਦੇ ਹੁੰਦੇ ਹਨ, ਸਨਾਯੂ ਸ਼੍ਰੇਣੀ (Nervous System) ਦੁਆਰਾ ਹੁੰਦੇ ਹਨ। ਨਾਮ ਬੀ ਜਦ ਅੰਦਰ ਰਵਦਾ ਹੈ ਤਾਂ ਸਨਾਯੂ ਸ਼੍ਰੇਣੀ ਪ੍ਰਤੀਤ ਕਰਦੀ ਹੈ।
{ਸੰ. ਪੋ. ਭਾਗ-੬ ਪੰ: ੨੭੫੭}

800. ਮਨ ਚੰਚਲ ਹੈ, ਦ੍ਰਿਸ਼ਟਮਾਨ ਵਿਚ ਭਟਕਦਾ ਫਿਰਦਾ ਹੈ। ਅਨੇਕ ਚਿੰਤਨ ਵਿਚ ਰਹਿੰਦਾ ਟਿਕਾਉ ਨਹੀਂ ਖਾਂਦਾ। ਇਸ ਨੂੰ ਇਕ ਟਿਕਾਣੇ ਲਿਆਉਣ ਵਾਲਾ ਗੁਰਮਤਿ ਦਾ ਰਸਤਾ 'ਨਾਮ' ਹੈ, ਜਿਸ ਨਾਲ ਹਲਤ ਪਲਤ ਪੈਜ ਰਹਿ ਆਉਂਦੀ ਹੈ।
{ਸੰ. ਪੋ. ਭਾਗ-੬ ਪੰ: ੨੭੫੭}

801. ਨਾਮ ਨਾਲ ਦੁਰਮਤ ਦੂਰ ਹੁੰਦੀ ਹੈ। ਦੁਰਮਤਿ ਓਹ ਬੁੱਧੀ ਹੈ ਜੋ ਮਾਇਆ ਮੋਹ ਵਿਚ ਫਸਾਉਂਦੀ ਹੈ, ਨਾਮ ਤੋਂ ਵਰਜਦੀ ਹੈ, ਉਸ ਨੂੰ ਨਾਮ ਦੂਰ ਕਰਕੇ ਯਥਾਰਥ ਬੁੱਧੀ ਦੇਂਦਾ ਹੈ, ਬੁੱਧੀ ਤੋਂ ਉਹ ਫੇਰ ਸਿਧਿ ਵਿਚ ਲੈ ਜਾਂਦਾ ਹੈ।.....'ਸਿਧਿ' ਉਹ ਬੁੱਧੀ ਹੈ ਜੋ ਦੇਵਤਿਆਂ ਤੇ ਪੂਰਨ ਪੁਰਖਾਂ ਵਿਚ ਹੁੰਦੀ ਹੈ, ਅਗੰਮੀ ਬੁਧਿ, ਸੱਚ ਨੂੰ ਅਪਣੇ ਆਪ ਧਾਰਨ ਕਰਨੇ ਵਾਲੀ ਸੋਝੀ। {ਸੰ. ਪੋ. ਭਾਗ-੬ ਪੰ: ੨੭੫੮}

802. ਨਾਮ ਕੀਕੂੰ ਸੁਤੇ ਵੈਰਾਗ ਪੈਦਾ ਕਰ ਦੇਂਦਾ ਹੈ ? 'ਆਹ ਛੱਡੋ', 'ਆਹ ਛੱਡੋ' ਨਹੀਂ ਸਿੱਖਣਾ ਪੈਂਦਾ, ਸਗੋਂ ਰਾਮ ਨਾਮ ਵਿਚ ਸ਼ਰਧਾ ਹੋ ਜਾਣ ਕਰਕੇ ਹੋਰਨਾਂ ਵਿਚ ਸ਼ਰਧਾ ਕਿ ਗ੍ਰਹਣ ਬੁੱਧੀ ਨਹੀਂ ਰਹਿੰਦੀ। ਜਿਵੇਂ ਵਿਆਹ ਹੋ ਜਾਣ ਪਰ ਪਤੀ ਵਿਚ ਪਿਆਰ ਹੋ ਜਾਣ ਕਰਕੇ ਕਾਕੀ ਦਾ ਮਾਪੇ ਘਰ ਨਾਲ ਸੁਤੇ ਵੈਰਾਗ ਹੋ ਜਾਂਦਾ ਹੈ।
{ਸੰ. ਪੋ. ਭਾਗ-੬ ਪੰ: ੨੭੫੮}

803. ਨਾਮ ਵਿਚ ਸ਼ਰਧਾ ਨਾਮ ਵਿਚ ਪਿਆਰ ਜਿਨ੍ਹਾਂ ਨੂੰ ਹੋ ਜਾਏ, .....ਉਨ੍ਹਾਂ ਨੂੰ ਧਰਤੀ ਸੋਨੇ ਦੀ ਕਰਕੇ ਦੇ ਦਿਓ ਤਦ ਭੀ ਉਨ੍ਹਾਂ ਨੂੰ ਨਾਮ ਹੀ ਭਾਏਗਾ। ਗੋਇਆ ਲੋਭ ਲਾਲਚ ਤੋਂ ਸਾਫ਼ ਹੋ ਜਾਣਗੇ, ਇਹ ਸੁਤੇ ਵੈਰਾਗ ਹੈ।
{ਸੰ. ਪੋ. ਭਾਗ-੬ ਪੰ: ੨੭੫੮}

804. (ਨਾਮ ਵਿਚ ਰੱਤੇ) ਸਿੱਖ ਨੂੰ 'ਗੁਰਮੁਖ' ਕਹੀਦਾ ਹੈ। ਉਹ ਰਾਮ ਦੇ ਨਾਮ ਨੂੰ ਹੀ ਰਾਮ ਦਾ ਰੂਪ ਜਾਣਦਾ ਹੈ। ਉਹ ਨਾਮ ਨੂੰ ਸੱਚੋ ਹੀ ਸੱਚ ਅਰਥਾਤ ਸਤਜ ਸਰੂਪ ਪਰਮਾਤਮ ਦੇਵ ਦਾ ਜਾਣਦਾ ਹੈ, ਯਥਾ:- "**ਹਰਿ ਸਿਮਰਨ ਮਹਿ ਆਪ ਨਿਰੰਕਾਰਾ**"(ਸੁਖ:੧-੮) {ਸੰ. ਪੋ. ਭਾਗ-੬ ਪੰ: ੨੭੫੯}

805. ਪੂਰਨ ਪਦ ਨੂੰ ਪਾਕੇ ਬੀ ਨਾਮ ਨਹੀਂ ਛੱਡਣਾ। ਇਹ ਗੁਰਮਤਿ ਦਾ ਅਸੂਲ ਹੈ।.....ਚਾਹੇ ਸਿਰ ਤੋਂ ਪੈਰਾਂ ਤੱਕ (ਗੁਰਮੁਖ) ਰੱਬ ਹੋ ਜਾਵੇ, ਫਿਰ ਬੀ ਜ਼ਿੰਦਗੀ ਬੰਦਗੀ ਵਿੱਚ ਬਸਰ ਕਰਨੀ ਹੀ ਉੱਚੀ ਗੱਲ ਹੁੰਦੀ ਹੈ। {ਸੰ. ਪੋ. ਭਾਗ-੬ ਪੰ: ੨੭੭੭}

806. ਜੀਵਨ ਮੁਕਤਿ ਅਵਸਥਾ ਦੀ ਪ੍ਰਾਪਤੀ ਤੇ ਸੱਚ ਮੁੱਚ ਦੀ ਪ੍ਰਾਪਤੀ ਦਾ ਵਸੀਲਾ ਪ੍ਰੇਮ ਹੈ।
{ਸੰ. ਪੋ. ਭਾਗ-੬ ਪੰ: ੨੭੭੬}

807. ਸਰੀਰਾਂ ਵਿਚੋਂ ਜੋ ਸੁਭਾਵ ਪ੍ਰਗਟ ਹੁੰਦੇ ਹਨ ਉਹ ਸਾਂਈਂ ਦੇ ਪਾਏ ਹੋਏ ਹਨ। ਇਸ ਕਰਕੇ ਉਹਨਾਂ ਤੇ ਤਰਸ ਚਾਹੀਏ ਦ੍ਵੈਸ਼ ਨਹੀਂ ਚਾਹੀਏ। {ਸੰ. ਪੋ. ਭਾਗ-੬ ਪੰ: ੨੭੮੧}

808. ਅੰਦਰੋਂ ਵਾਹਿਗੁਰੂ ਨਾਲ ਪ੍ਰੀਤ ਕਰਨ ਵਾਲਿਆਂ ਦਾ ਦੀਵਾਨ (=ਵਿਚੋਲਾ=ਮੰਤਰੀ ਜੋ ਰਾਜਾ ਤੱਕ ਪੁਚਾ ਦੇਂਦਾ ਹੈ) 'ਨਾਮ' ਹੁੰਦਾ ਹੈ, ਜੋ ਉਹਨਾਂ ਨੂੰ ਵਾਹਿਗੁਰੂ ਤੱਕ ਲੈ ਜਾਂਦਾ ਹੈ। {ਸੰ. ਪੋ. ਭਾਗ-੬ ਪੰ: ੨੭੮੫}

809. ਗੁਰ ਸਿੱਖ ਦੀ ਸਭ ਤੋਂ ਉੱਚੀ ਪ੍ਰਾਪਤੀ ਦੱਸੀ ਹੈ, ਉਹ ਹੈ ਹਰੀ ਰੂਪ ਵਿੱਚ ਸਮਾ ਜਾਣਾ। ਜਿਨ੍ਹਾਂ ਦੇ ਮਨ ਵਿੱਚ ਵੱਸ ਜਾਂਦਾ ਹੈ ਉਹ ਹਰੀ ਰੂਪ ਹੋ ਜਾਂਦੇ ਹਨ। {ਸੰ. ਪੋ. ਭਾਗ-੬ ਪੰ: ੨੭੮੮}

810. (ਨਾਮ) ਦ੍ਰਿੜਾਉਣ ਦਾ ਭਾਵ ਹੈ ਕਿ (ਜਾਗਿਆਸੂ) ਦੇ ਨਿਸਚੇ ਵਿੱਚ ਨਾਮ ਦੀ ਲੋੜ ਤੇ ਅਹਿਮੀਅਤ ਪੱਕੀ ਹੋ ਜਾਂਦੀ ਹੈ ਤੇ ਨਾਮ ਸਿਮਰਨ ਜਾਰੀ ਹੋ ਜਾਂਦਾ ਹੈ। {ਸੰ. ਪੋ. ਭਾਗ-੬ ਪੰ: ੨੭੮੮}

811. (ਪ੍ਰਭੂ) ਪ੍ਰਾਪਤੀ ਦੇ ਸਹਾਯਕ ਵਸੀਲੇ ਦਸੇ ਹਨ:- ਸਾਧ ਸੰਗਤ, ਗੁਰੂ, ਹਰੀ ਜਸ, ਹਰੀ ਸਿਮਰਨ, ਮਾਨ ਹੰਕਾਰ ਦਾ ਤਜਾਗ, ਮਨ ਦੀ ਭਾਵਨਾ, ਮਨ ਦਾ ਰੁੱਖ ਪ੍ਰੀਤਮ ਲਈ ਰੱਖਣਾ। ਸੁਖ ਵੇਲੇ ਤਾਂ ਸੁਖ ਵਿੱਚ, ਦੁੱਖ ਵੇਲੇ, ਮੌਤ ਵੇਲੇ ਵੀ ਲੱਗੇ ਰਹੀਏ, ਕਦੇ ਕਿਸੇ ਔਖ ਤੋਂ ਡਰਕੇ ਪ੍ਰੀਤ ਨਾ ਤਿਆਗੀਏ। ਅਥਵਾ ਕਿਸੇ ਦੁਖ ਵੇਲੇ ਡਰ ਨਾ ਮੰਨੀਏ, ਦ੍ਰਿੜ ਰਹੀਏ ਕਿ ਸਾਂਈਂ ਦੀ ਪ੍ਰੀਤ ਅੱਗੇ ਕੋਈ ਦੁੱਖ ਰੋਕ ਨਹੀਂ ਪਾ ਸਕਦਾ।
{ਸੰ. ਪੋ. ਭਾਗ-੬ ਪੰ: ੨੮੦੪}

812. ਸਤਿਸੰਗ ਤੋਂ ਭਗਤੀ ਪ੍ਰਾਪਤ ਹੁੰਦੀ ਹੈ। ਭਗਤੀ ਵਿੱਚ ਵਾਹਿਗੁਰੂ ਨਾਲ ਪ੍ਰੇਮ ਕਰੀਦਾ ਹੈ।.....ਜੋ ਪ੍ਰਿਯ ਸਰੂਪ ਹੈ, ਉਸ ਨੂੰ ਜੋ ਪ੍ਰੇਮ ਨਾਲ ਅਰਾਧੇਗਾ ਉਹ ਉਸ ਦੇ ਪ੍ਰਿਯ ਸਰੂਪ ਨੂੰ ਅਪਣਾ ਪ੍ਰੇਮ ਉਡੇਲਨ ਲਈ ਮਾਨੋ ਪ੍ਰੇਰੇਗਾ।
{ਸੰ. ਪੋ. ਭਾਗ-੬ ਪੰ: ੨੮੦੬}

813. ਨਿਰਮਲ ਕਰਣੀ ਕਰੋ, ਸਭ ਤੋ ਪਵਿਤ੍ਰ ਕਰਣੀ ਹਰੀਨਾਮ ਹੈ।
{ਸੰ. ਪੋ. ਭਾਗ-੬ ਪੰ: ੨੮੨੨}

814. ਜੋ ਕੁਛ ਦੇਣਾ ਹੈ ਪ੍ਰਭੂ ਅਧੀਨ ਹੈ, ਉਸ ਨੂੰ ਪਯਾਰ ਕਰ, ਉਹ ਜੋ ਤੇਰੇ ਲਈ ਠੀਕ ਸਮਝੇਗਾ ਤੈਨੂੰ ਦੇਣੋਂ ਸੰਕੋਚ ਨਹੀਂ ਕਰੇਗਾ, ਕਿਉਂਕਿ ਉਹ ਦਾਤਾ ਬੀ ਹੈ ਤੇ ਦਿਆਲੂ ਦਾਤਾ ਬੀ ਹੈ।
{ਸੰ. ਪੋ. ਭਾਗ-੬ ਪੰ: ੨੮੨੬}

815. ਇਸ ਕੁਦਰਤ ਦੇ ਪਦਾਰਥ ਵਰਗ ਨੂੰ ਵੇਖਕੇ ਤੁਸਾਂ ਕਾਦਰ ਵਿੱਚ ਜਾਣਾ ਹੈ, ਤੇ ਰਸਤਾ ਪਦਾਰਥਾਂ ਦੀ ਤ੍ਰਿਸ਼ਨਾ ਨਹੀਂ, ਰਸਤਾ ਵਿਸਮਾਦ ਹੈ। ਇਸ ਵਿੱਚ ਭਾਵ ਵੀ ਹੈ ਕਿ ਢਹਿੰਦੀਆਂ ਕਲਾਂ ਵਾਲਾ ਵੈਰਾਗ ਰਸਤਾ ਨਹੀਂ, ਪਰ ਵਿਸਮਾਦ ਤੋਂ ਉਪਜਿਆ 'ਪ੍ਰਭੂ ਰਾਗ' ਰਸਤਾ ਹੈ। ਪਦਾਰਥ ਤੇ ਪੁਰਖਾਂ ਨਾਲ 'ਸਹਜ ਬੈਰਾਗ' ਆਪ ਹੋ ਜਾਏਗਾ।
{ਸੰ. ਪੋ. ਭਾਗ-੬ ਪੰ: ੨੮੫੨}

816. ਉਸਦਾ ਸ਼ੁੱਧ ਸਰੂਪ ਨਿਰੰਕਾਰ ਹੈ, ਅਰਥਾਤ ਆਕਾਰ ਰਹਿਤ ਤੇ ਉਸਦੇ ਏਸੇ ਸਰੂਪ ਦੀ ਅਰਾਧਨਾ ਹੋਣੀ ਚਾਹੀਦੀ ਹੈ। ਉਸਦੀ ਅਸਲੀ ਉਪਾਸਨਾ ਉਸ ਦੀ ਨਾਮ ਅਰਾਧਨਾ ਹੈ।
{ਸੰ. ਪੋ. ਭਾਗ-੬ ਪੰ: ੨੮੬੦}

817. ਚੰਗੀ ਗੱਲ ਏਹ ਹੈ ਕਿ ਕਿਰਤ ਕਮਾਈ ਕਰਕੇ ਦਾਨ ਦੇਵੇ, ਲਵੇ ਨਾ। ਦਾਨ ਦੀ ਵਿਧਿ ਏਹ ਹੈ ਸਭ ਕੁਝ ਪਰਮੇਸ਼ਰ ਦਾ ਸਮਝੇ। ਇਸ ਸਮਝ ਨਾਲ ਦਾਨ ਦੇਵੇ। ਦੇਕੇ ਫੇਰ ਨਿੰਮ੍ਰਤਾ ਵਿੱਚ ਰਹੇ। ਜ ਨਿੰਮ੍ਰਤਾ ਨਹੀਂ ਤੇ ਹੰਕਾਰ ਵਿੱਚ ਹੈ ਤਾਂ ਇਹ ਹੰਕਾਰ ਵਿਅਰਥ ਹੈ।
{ਸੰ. ਪੋ. ਭਾਗ-੬ ਪੰ: ੨੮੬੦}

818. ਬੁਢੇਪਾ ਆ ਰਿਹਾ ਹੈ ਇਸ ਤੋਂ ਮਗਰੋਂ ਮੌਤ ਆ ਰਹੀ ਹੈ ਜੋ ਉਸ ਤੋਂ ਮਗਰੋਂ ਤੈਨੂੰ ਅਪਣੇ ਭਲੇ ਦੀ ਲੋੜ ਹੈ ਤਾਂ ਕਰਮ ਕਰ ਪੁੰਨ ਮਯ, ਪੁੰਨ ਮਯ ਕਰਮ ਕਰਕੇ ਹੰਕਾਰ ਨਾ ਕਰ, ਨਿੰਮ੍ਰਤਾ ਵਿੱਚ ਰਹੁ, ਜੇ ਇਹ ਕੁਝ ਕਰਕੇ ਨਾਮ ਅਰਾਧਨਾ ਕਰੇਂ ਤਾਂ ਨਰਕ ਵਿੱਚ ਨਾ ਜਾਏਗਾ।
{ਸੰ. ਪੋ. ਭਾਗ-੬ ਪੰ: ੨੮੬੧}

**ਖ਼ੁਸ਼ੀ ਰਹਿਣ**

'ਸਦਾ ਰਹਿਣ ਨਰੋਏ' ਨ ਵੱਸ ਸਾਡੇ,
'ਸਦਾ ਜੀਉਣ' ਨ ਕੁਦਰਤ ਨੇ ਲਿਖਿਆ ਏ।
'ਸਦਾ ਜੋਬਨਾਂ' ਵਿੱਚ ਨ ਰਿਹਾ ਕੋਈ,
'ਸਦਾ ਖੁਸ਼ੀ' ਰਹਿੰਦਾ ਨ ਕੋਈ ਦਿਖਿਆ ਏ।
'ਜੋਬਨ' 'ਜਿੰਦ' 'ਅਰੋਗਤਾ' ਜਦੋਂ ਹੋਵਣ,
ਤਦੋਂ 'ਖੁਸ਼ੀ ਰਹਿਣਾ' ਹੋ ਸੱਕਦਾ ਏ,
**ਜਦੋਂ ਜਾਣ ਤਿੰਨੇ, ਤਦੋਂ 'ਡੋਲਣਾ ਨਾ'**
**ਕਿਤੋਂ ਜਾਚ ਇਸ ਦੀ ਲੋਕੋ ਸਿਖਿਆ ਜੇ।**
(ਸਾਹਿਤਕ ਕਲੀਆਂ ਵਿਚੋਂ)

819. ਨਾਮ ਲੈਂਦਿਆਂ ਵਾਹਿਗੁਰੂ ਪਰਾਇਣ ਰਹਿਣਾ ਹੈ ਕਿ ਅਪਣੀ ਜਿੰਦ ਤੇ ਸਰੀਰ ਅਪਣਾ ਨਹੀਂ ਪਰ ਉਸਦਾ ਸਮਝਣਾ ਹੈ, ਸਹਜ ਬੈਰਾਗ ਵਿੱਚ ਰਹਿਣਾ ਹੈ। ਜੋ ਕੁਝ ਪਿੰਡ (ਸਰੀਰ) ਦੀ ਪਾਲਣਾ ਲਈ ਦੇਵੇ ਉਸ ਵਿੱਚੋਂ ਵੰਡ ਖਾਈਏ, ਇਹ ਰਸਤਾ ਹੈ ਆਪਣੇ ਆਪ ਨਾਲ ਚੰਗਿਆਈ ਕਰਨ ਦਾ।

{ਸੰ. ਪੋ. ਭਾਗ-੬ ਪੰ: ੨੮੬੧}

820. ਵਾਹਿਗੁਰੂ ਰਚਨਹਾਰ ਹੈ। ਇਉਂ ਸਾਡੇ ਪਾਲਣ ਆਦਿ ਦੀ ਚਿੰਤਾ ਉਸ ਨੂੰ ਹੋਣੀ ਉਸ ਦਾ ਸੁਤੇ ਫਰਜ਼ ਹੈ, ਤਿਵੇਂ (ਅਸੀਂ) ਜੋ ਰਚੇ ਗਏ, ਪਾਲੇ ਪੋਸੇ ਜਾ ਰਹੇ ਹਾਂ, ਸਾਡਾ ਸੁਤੇ ਫਰਜ਼ ਪਾਲਣਹਾਰ ਵੱਲ ਇਹ ਹੈ ਕਿ ਉਸ ਦੇ ਪਯਾਰ ਵਿੱਚ ਜੀਵੀਏ ਤੇ ਉਸ ਦੇ ਆਗਿਆਕਾਰੀ ਸਪੁੱਤ੍ਰ ਬਣੀਏ।

{ਸੰ. ਪੋ. ਭਾਗ-੬ ਪੰ: ੨੮੭੨}

821. ਬਖਸ਼ਿਸ਼ ਉਤੇ ਟੇਕ ਰੱਖ, ਬਖਸ਼ਿਸ਼ ਉਤੇ ਟੇਕ ਵਾਲਾ ਅਪਣੇ ਆਪ ਨੂੰ ਉਸ ਦੇ ਪਰਨੇ ਤੇ ਸੁੱਟ ਦੇਂਦਾ ਹੈ ਤੇ ਸਿਫ਼ਤ ਸਲਾਹ ਕਰਦਾ ਹੈ, ਨਾਮ ਸਿਮਰਦਾ ਹੈ ਤੇ ਅਰਦਾਸ ਤੇ ਸ਼ੁਕਰ ਵਿੱਚ ਜੀਉਂਦਾ ਹੈ।

{ਸੰ. ਪੋ. ਭਾਗ-੬ ਪੰ: ੨੮੭੩}

822. ਸਭ ਤੋਂ ਵੱਡਾ ਪੁੰਨ ਜੀਅਦਾਨ ਹੈ। ਇਹ ਕ੍ਰਿਤੀ ਉਸ ਸੱਚ ਨੂੰ ਵਯਾਪਕ ਤੇ ਅਨੰਤ ਅਨੁਭਵ ਕਰਨੇ ਕਰਕੇ ਹੋਵੇਗੀ।

{ਸੰ. ਪੋ. ਭਾਗ-੬ ਪੰ: ੨੮੮੧}

823. ਲੋਭ ਫੁਰਨਾ ਹੈ ਲਾਲਚ ਦਾ ਤੇ ਪਾਪ ਉਸ ਕ੍ਰਿਆ ਦਾ ਨਾਮ ਹੈ ਜੋ ਫੁਰਨਿਆਂ ਦੀ ਪੂਰਤੀ ਲਈ ਕੀਤੀ ਜਾਂਦੀ ਹੈ।

{ਸੰ. ਪੋ. ਭਾਗ-੬ ਪੰ: ੨੮੮੪-ਫੁਟ ਨੋਟ}

824. ਕਰਮ ਕਰਨ ਵੇਲੇ ਜੀਵ ਨੇ ਭਾਵਨੀ ਅਪਣੇ ਅੰਦਰ ਜੋ ਧਾਰੀ ਸੀ ਅੰਤ ਓਹੋ ਪ੍ਰਗਟੇਗੀ ਕਿਉਂਕਿ ਉਹ ਸੱਚਾ ਵਾਹਿਗੁਰੂ ਹਿਰਦਿਆਂ ਨੂੰ ਵੇਖ ਰਿਹਾ ਹੈ।

{ਸੰ. ਪੋ. ਭਾਗ-੬ ਪੰ: ੨੮੮੫}

825. ਇਕ ਹੈ ਜੀਵ ਤੇ ਇਕ ਹੈ ਉਸਦਾ ਸ਼ਰੀਰ ਤੇ ਇਕ ਹੈ ਜੀਵ ਦੇ ਅੰਦਰ ਫੁਰਨਿਆਂ ਦੀ ਰੀਂਢ। ਇਹ ਫੁਰਨਿਆਂ ਦੀ ਰੀਂਢ ਬਾਹਰੋਂ ਰੂਪ ਆਦਰਸ਼ ਦਾ ਧਾਰਨ ਕਰਦੀ ਹੈ, ਪਰ ਅੰਦਰੋਂ ਵਾਸ਼ਨਾ ਮੂਲਕ ਹੀ ਹੁੰਦੀ ਹੈ। ਜੀਵ ਰਥ (ਸਰੀਰ) ਉਤੇ ਬੈਠਾ ਚੱਲ ਰਿਹਾ ਹੈ, ਪਰ ਜਿਸ ਥਾਂ ਤੇ ਜੀਵ ਨੇ ਪਹੁੰਚਣਾ ਹੈ ਉਥੇ ਪਹੁੰਚਦਾ ਨਹੀਂ (ਰਥ ਟੁੱਟਣ ਨਾਲ) ਵੀ ਇਹ ਪੈਂਡਾ ਖਤਮ ਨਹੀਂ ਹੁੰਦਾ, ਜਦ ਇਕ ਰਥ ਟੁੱਟਦਾ ਹੈ ਤਾਂ ਦੂਜਾ ਵਟਾ ਲੈਂਦਾ ਹੈ, ਇਹ ਵਟਾਉ ਜੁਗੋ ਜੁਗ ਚਲ ਰਿਹਾ ਹੈ, ਏਸ ਗੱਲ ਨੂੰ ਕੇਵਲ ਗਯਾਨੀ ਬੁੱਝਦਾ ਹੈ।
{ਸੰ. ਪੋ. ਭਾਗ-੬ ਪੰ: ੨੯੯੩}

826. ਅਸਲ ਵਿੱਚ ਨਿਉਂਣਾ ਨੀਵਾਂਪਨ ਨਹੀਂ, ਇਹ ਤਾਂ ਆਪਣੇ ਆਪ ਨੂੰ ਗੌਰਵ ਕਰਨਾ ਹੈ। {ਸੰ. ਪੋ. ਭਾਗ-੬ ਪੰ: ੨੯੦੨}

827. ਉਸ (ਅਕਾਲ ਪੁਰਖ) ਨੂੰ ਯਾਦ ਰਖਣਾ ਹੀ ਆਪਣਾ ਕਾਰਜ ਆਪ ਸੰਵਾਰਣਾ ਹੈ। {ਸੰ. ਪੋ. ਭਾਗ-੬ ਪੰ: ੨੯੨੩}

828. ਦੂਸਰਿਆਂ ਨੂੰ ਫਿੱਕਾ ਯਾ ਕੌੜਾ ਬੋਲਣ ਵਾਲਾ ਦੁਨੀਆਂ ਵਿੱਚ ਬਦਨਾਮ ਹੋ ਜਾਂਦਾ ਹੈ ਤੇ ਉਸਦੇ ਆਪਣੇ ਮਨ ਵਿੱਚ ਬੀ ਕੁੜਤਣ, ਸਰੀਰ ਵਿੱਚ ਬੀ ਫਿੱਕਾਪਨ ਵਾਪਰ ਜਾਂਦਾ ਹੈ ਤੇ ਮਰਕੇ ਦਰਗਾਹ ਵਿਚ ਗਿਆਂ ਬੀ ਉਹ ਧੱਕਿਆ ਜਾਂਦਾ ਹੈ।
{ਸੰ. ਪੋ. ਭਾਗ-੬ ਪੰ: ੨੯੨੩}

829. (ਜੋ ਜਗਯਾਸੂ) ਸਾਹਿਬ ਵਲੋਂ ਚੰਗਿਆਈ ਹੋਈ ਨੂੰ ਚੰਗੀ ਸਮਝੇ, ਤੇ ਮੰਦਿਆਈ ਨੂੰ ਮੰਦੀ ਸਮਝੇ, ਤਾਂ ਉਹ ਪ੍ਰੇਮੀ ਨਹੀਂ ਹੈ, ਕਿਉਂਕਿ ਉਹ ਹਿਸਾਬਾਂ ਵਿੱਚ ਵਰਤ ਰਿਹਾ ਹੈ।
{ਸੰ. ਪੋ. ਭਾਗ-੬ ਪੰ: ੨੯੨੫}

830. ਮਾਯਕ ਅਣਹੋਂਦ ਅਰਥਾਤ ਅਫੁਰਤਾ ਨੂੰ ਲੰਘਕੇ ਨਿਰਗੁਣ ਬ੍ਰਹਮ ਵਿੱਚ ਪਨਾਹ ਮਿਲਦੀ ਹੈ। ਇਸ ਮਾਯਕ ਨਾਗਨੀ ਤੋਂ ਪਨਾਹ ਅਫੁਰ ਪਰਮਾਤਮਾ ਵਿਚ ਸਮਾ ਜਾਣ ਨਾਲ ਮਿਲਦੀ ਹੈ।
{ਸੰ. ਪੋ. ਭਾਗ-੬ ਪੰ: ੨੯੩੬}

831. ਹਉਂ ਅਤੀਤ ਕਰਨੇ ਵਾਲਾ ਉਪਰਾਲਾ ਨਾਮ ਦਾ ਸਿਮਰਣ ਹੈ।
{ਸੰ. ਪੋ. ਭਾਗ-੬ ਪੰ: ੨੯੪੮}

832. ਜਿਸ ਸ਼ਬਦ ਦਾ ਸਿਮਰਨ ਕਰ ਰਹੇ ਹੋ, ਉਸ ਦਾ ਅਰਥ ਕੀ ਹੈ? ਉਸ ਵਿਚ ਤੁਹਾਡੀ ਭਾਵਨਾ ਹੋਵੇ, ਭਾਵ ਉਸਦੇ ਅਰਥ ਵਿੱਚ ਗਜਾਤ ਹੋਵੇ, ਅਰਥਾਤ ਜਦ ਵਾਹਿਗੁਰੂ ਸ਼ਬਦ ਦਾ ਸਿਮਰਨ ਕਰੋ ਤਾਂ ਤੁਹਾਡੀ ਵਿਚਾਰ ਵਿਚ ਹੋਵੇ ਕਿ ਇਹ ਨਾਮ ਅਕਾਲ ਪੁਰਖ ਜੋਤੀ ਸਰੂਪ ਮੇਰੇ ਪੂਜਜ ਪਰਮਾਤਮਾ ਦਾ ਹੈ।
{ਸੰ. ਪੋ. ਭਾਗ-੬ ਪੰ: ੨੯੬੭}

833. ਜਿਥੇ ਕਿਸੇ ਦੀ ਲਿਵ ਹੁੰਦੀ ਹੈ ਉਹ ਓਥੇ ਹੀ ਜਾਂਦਾ ਹੈ।
{ਸੰ. ਪੋ. ਭਾਗ-੬ ਪੰ: ੨੯੮੮}

834. ਪਰਮਾਤਮਾ ਦੇਵ ਦਾ ਅੰਦਰ ਬਸ ਜਾਣਾ ਮੁਕਤੀ ਦਾ ਦਾਤਾ ਹੈ, ਬਾਹਰੋਂ ਬਾਹਰੋਂ ਦੇ ਪਾਠ ਸਹਾਯਕ ਨਹੀਂ ਹੁੰਦੇ।
{ਸੰ. ਪੋ. ਭਾਗ-੬ ਪੰ: ੩੦੦੯}

835. ਕਾਲ ਦੀ ਫਾਹੀ ਤੋਂ ਮੁਰਾਦ ਮੌਤ ਮਾਤ੍ਰ ਦੀ ਨਹੀਂ ਪਰ ਕਾਲ ਚੱਕ੍ਰ ਤੋਂ ਹੈ, ਵਾਸ਼ਨਾ ਤ੍ਰਿਸ਼ਨਾ ਦਾ ਬੱਧਾ ਜੀਵ ਜੰਮਦਾ ਮਰਦਾ ਰਹਿੰਦਾ ਹੈ, ਕਾਲ ਚੱਕ੍ਰ ਤੋਂ ਬਾਹਰ ਨਹੀਂ ਨਿਕਲਦਾ।
{ਸੰ. ਪੋ. ਭਾਗ-੬ ਪੰ: ੩੦੧੩}

836. ਭਰਮ ਨਵਿਰਤੀ ਦੇ ਮਗਰੋਂ ਕਾਮਨਾ ਫੁਰਨਾ ਦੀ ਲੋੜ ਹੀ ਕੋਈ ਨਹੀਂ ਰਹਿੰਦੀ। {ਸੰ. ਪੋ. ਭਾਗ-੬ ਪੰ: ੩੦੧੫}

837. ਸ਼ਰੀਰ ਮਨ ਆਦਿ ਨੂੰ ਆਤਮਾ ਸਮਝਣਾ ਅਵਿਦਯਾ ਹੈ। ਆਤਮਾ ਨੂੰ ਆਤਮਾ ਨਿਸ਼ਚੇ ਕਰ ਲੈਣਾ ਵਿਦਯਾ ਹੈ। {ਸੰ.ਪੋ.ਭਾਗ-੬ ਪੰ:੩੦੫੫}

838. ਕਰਮਾਂ ਨਾਲ ਲੇਖਾ ਨਹੀਂ ਮੁੱਕਦਾ, ਪਰ ਹਰੀ ਨਾਮ ਨਾਲ ਕਰਮਾਂ ਦੇ ਦਫਤਰ ਹੀ ਫਟ ਜਾਂਦੇ ਹਨ, ਕਿਉਂਕਿ ਹਰੀ ਨਾਮ ਨਾਲ ਹਰੀ ਪ੍ਰੇਮ ਵਿਚ ਆਕੇ ਭਗਤ ਜਨ ਕਰਮ ਜਾਲ ਤੇ ਕਾਲ ਚੱਕ੍ਰ ਤੋਂ ਉੱਚੇ ਉਠ ਜਾਂਦੇ ਹਨ।

839. ਗੁਰੂ ਨਾਨਕ ਦੇਵ ਜੀ ਜ਼ਾਤ ਇਲਾਹੀ ਵਿਚ ਹਨ ਤੇ ਵਾਹਿਗੁਰੂ ਦਾ ਰੂਪ, ਜੋ ਗੁਰੂ ਹੈ, ਉਹ ਹਨ। ਵਾਹਿਗੁਰੂ ਦੀ ਗੁਰਤ੍ਵ ਗੁਰ ਨਾਨਕ ਦੇਵ ਹੈ।
{ਸੰ. ਪੋ. ਭਾਗ-੬ ਪੰ: ੩੦੬੭}

840. ਸਾਂਈਂ ਮਾਲਕ ਨੂੰ ਭੁੱਲੇ ਰਹਿਣਾ ਪਸ਼ੂਆਂ ਤੋਂ ਬੀ ਨੀਵਾਂ ਪਨ ਹੈ।
{ਸੰ. ਪੋ. ਭਾਗ-੭ ਪੰ: ੩੦੭੮}

841. ਉਹ ਸਾਂਈਂ ਮਾਲਕ ਤੇਰੇ ਅੰਦਰ ਹੀ ਨਹੀਂ ਬਾਹਰ ਬੀ ਤੇਰੇ ਨੇੜੇ ਤੋਂ ਨੇੜੇ ਹੈ, ਭਾਵ ਅੰਗ ਸੰਗ ਹੈ। ਤੂੰ ਉਸਦੀ ਹਜ਼ੂਰੀ ਵਿਚ ਹੈਂ ਹਰ ਵੇਲੇ। ਦੂਰ ਦਾ ਭੁਲੇਵਾ ਦੂਰ ਕਰ। ਫੇਰ ਉਹ ਅਸੰਗ ਨਹੀਂ, ਤੇਰੇ ਨਾਲ ਬੇ-ਵਾਸਤਾ ਨਹੀਂ, ਤੇਰੀ ਖਬਰ ਰੱਖਦਾ ਹੈ, ਤੇਰੀ ਸੰਭਾਲ ਰੱਖਦਾ ਹੈ। ਤੂੰ ਉਸਨੂੰ ਸਾਹਿਬ ਮੰਨ, ਅੰਗ ਸੰਗ ਹਾਜ਼ਰਾ ਹਜ਼ੂਰ ਜਾਣ, ਤੇ ਉਸਨੂੰ ਅੰਤਰ ਆਤਮੇ ਸਿਮਰਨ ਨਾਲ ਪੂਜ ਤੇ ਜੋ ਕੁਛ ਉਹ ਸਾਹਿਬ ਦੇਵੇ ਉਸ ਤੇ ਸੁਖੀ ਹੋ। ਭਾਵ ਉਸਦੇ ਭਾਣੇ ਤੇ ਸ਼ਾਕਰ ਰਹੁ।
{ਸੰ. ਪੋ. ਭਾਗ-੭ ਪੰ: ੩੦੭੯}

842. ਉਸਦੇ ਅੰਤ ਲੈਣ ਦਾ ਨਹੀਂ ਪਰ ਉਸਨੂੰ ਮਿਲ ਪੈਣ ਦਾ ਰਸਤਾ ਇਹ ਹੈ ਕਿ ਉਸ ਨੂੰ ਵਿਸਾਰੋ ਨਾਂ ਤੇ ਅਪਣਾ ਪ੍ਰੀਤਮ ਸਮਝੋ ਤੇ ਭਗਤੀ ਕਰੋ ਤੇ ਗੁਰੂ ਦੇ ਵਿਚਾਰ ਤੋਂ ਸੁਮਤਿ ਲਵੋ, ਗੁਰਮਤਿ ਧਾਰਨ ਕਰੋ।
{ਸੰ. ਪੋ. ਭਾਗ-੭ ਪੰ: ੩੦੮੦}

843. ਮੇਹਰ ਮੰਗੋ ਪਰ ਗੁਰਮਤਿ ਧਾਰਨ ਕਰਕੇ, ਨਾਮ, ਬਾਣੀ, ਕੀਰਤਨ, ਸ਼ੁਕਰ, ਰਜ਼ਾ ਦੀ ਕਮਾਈ ਕਰਦੇ ਸਹਜਿ ਯੋਗ ਵਿਚ ਆ ਜਾਓ।
{ਸੰ. ਪੋ. ਭਾਗ-੭ ਪੰ: ੩੦੮੧}

844. ਦੁਬਿਧਾ:- ਦ੍ਵੈਤ ਭਾਵਨਾ। ਨਾਲੇ ਮਾਯਾ ਚਿਤਵਨੀ ਨਾਲੇ ਨਾਮ ਰਟਨਾ ਦਿਖਾਵੇ ਲਈ।
{ਸੰ. ਪੋ. ਭਾਗ-੭ ਪੰ: ੩੦੮੩}

845. ਹਰੀ ਆਪੇ ਗੁਰਮੁਖ ਮੇਲਦਾ ਹੈ ਤੇ ਉਸਦਾ ਮਿਲਾਇਆ ਆਪੇ ਮਿਲ ਪੈਂਦਾ ਹੈ।
{ਸੰ. ਪੋ. ਭਾਗ-੭ ਪੰ: ੩੦੯੯}

846. ਹਉਂ ਤੋਂ ਖਾਲੀ ਹੋਏ ਮਨ ਵਿਚ ਵਾਹਿਗੁਰੂ ਆਪ ਆ ਜਾਂਦਾ ਹੈ।
{ਸੰ. ਪੋ. ਭਾਗ-੭ ਪੰ: ੩੧੦੨}

847. ਭਗਤ ਕੌਣ ਹਨ? ਜਿਨ੍ਹਾਂ ਦੇ ਅੰਦਰ ਪ੍ਰੀਤ ਲਗ ਰਹੀ ਹੈ, ਜਿਨ੍ਹਾਂ ਦੀ ਹਰੀ ਨਾਲ ਲਿਵ ਲਗ ਰਹੀ ਹੈ, ਜੋ ਅਪਣੇ ਪ੍ਰੇਮ ਨੂੰ ਬੀ ਉਸ ਦੀ ਦਾਤ ਸਮਝਦੇ ਹਨ, ਜੋ ਗ੍ਰਿਹਸਤ ਵਿਚ ਵੱਸਦੇ ਗ੍ਰਿਹਸਤ ਵ੍ਰਿਚ ਖਚਿਤ ਨਹੀਂ ਹੁੰਦੇ।
{ਸੰ. ਪੋ. ਭਾਗ-੭ ਪੰ: ੩੧੦੨}

848. ਲਿਵ: ਇਕ ਰਸ ਲਗਨ। ਨਾਮ ਦੀ ਅਵਿਰਲ ਚਾਲ। ਨਾਮ ਦੁਆਰਾ ਵਾਹਿਗੁਰੂ ਵਿਚ ਲਗ ਰਹੀ ਚਿਤ ਬ੍ਰਿਤੀ ਦੀ ਅਵਿਰਲਤਾ।
{ਸੰ. ਪੋ. ਭਾਗ-੭ ਪੰ: ੩੧੦੩}

849. ਹੇ ਧਨ ਧਾਮ ਹੈਵਰ ਗੈਵਰ ਨੂੰ ਆਪਣੀ ਸਮਝਣ ਵਾਲੇ! ਤੂੰ ਮਾਲਕ ਨਹੀਂ, ਤੂੰ ਤਾਂ ਮਜ਼ਦੂਰ ਹੈਂ, ਕਿਉਂਕਿ ਜੋ ਕੁਝ ਤੂੰ ਖਰਚਦਾ ਵਰਤਦਾ ਹੈਂ ਇਹੋ ਤੂੰ ਭੋਗਿਆ, ਬਾਕੀ ਜੋ ਜੋੜਿਆ ਉਹ ਤੇਰੇ ਮਰਨੇ ਤੇ ਹੋਰਨਾਂ ਨੇ ਸਾਂਭਿਆ, ਸੋ (ਓਹ) ਮਾਲਕ ਹੋਏ ਤੂੰ ਮਜੂਰੀ ਕਰਕੇ ਮਜੂਰੀ ਮਾਤ੍ਰ ਲੈਕੇ ਮਰ ਗਿਆ।
{ਸੰ. ਪੋ. ਭਾਗ-੭ ਪੰ: ੩੧੧੭}

850. ਵਾਹਿਗੁਰੂ ਸਾਰੀ ਰਚਨਾ ਦਾ ਮਾਲਕ ਹੈ, ਸਭ ਨੂੰ ਪਾਲਦਾ ਪੋਸਦਾ ਹੈ, ਪਰ ਅਪਣੇ ਦਾਸ ਨਾਲ ਉਸ ਦਾ ਪਿਆਰ ਨਿਰਾਲੀ ਕਿਸਮ ਦਾ ਹੈ। ਦਾਸ ਕੌਣ ਹਨ? ਜੋ ਨਾਮ ਸਿਮਰਦੇ ਹਨ। ਨਾਮ ਸਿਮਰਨ ਵਾਲਿਆਂ ਨੂੰ ਪਹਿਲੋਂ ਪਵਿਤ੍ਰ ਕਰ ਲੈਂਦਾ ਹੈ, ਫੇਰ ਉੱਚਿਆਂ ਕਰ ਲੈਂਦਾ ਹੈ।
{ਸੰ. ਪੋ. ਭਾਗ-੭ ਪੰ: ੩੧੧੯}

851. ਪ੍ਰਭੂ ਦੀ ਕਥਾ (ਅਗਮ=) ਮਨ ਬਾਣੀ ਦੀ ਪਕੜ ਤੋਂ ਪਰੇ (ਤੇ ਅਗਾਧ=) ਵਰਣਨ ਕੀਤੇ ਜਾ ਸਕਣ ਤੋਂ ਬੀ ਪਰੇ ਹੈ। ਸੁਣੀਂਦੀ ਹੈ ਹੋਰ ਤਰ੍ਹਾਂ ਤੇ ਬੁੱਝੀ (ਯਾ ਸਮਝੀ) ਦੀ ਹੈ ਹੋਰ ਤਰ੍ਹਾਂ ਤੇ ਸੁਣ ਸਮਝ ਕੇ ਬੀ ਕਹਿਣ ਕਥਨ ਤੋਂ ਪਰੇ ਰਹਿੰਦੀ ਹੈ।
{ਸੰ. ਪੋ. ਭਾਗ-੭ ਪੰ: ੩੧੨੦}

852. ਉਹ ਪੂਰਣ ਹੈ ਸਾਰੇ, ਉਸ ਨੂੰ ਸਮਝੋ, ਮੱਛੀ ਦੇ ਜਲ ਵਿਚ ਵਿਚਰਨ ਵਾਂਙੂ ਉਸ ਦੀ ਹਜ਼ੂਰੀ ਵਿਚ ਆਪ ਨੂੰ ਸਮਝੋ, ਨਾਮ ਤੇ ਹਰੀ ਕੀਰਤਨ ਦੁਆਰਾ ਇਸਦਾ ਅਭਯਾਸ ਕਰੋ, ਤਦੇ ਤੁਸੀਂ ਉਸਦੀ ਹਜ਼ੂਰੀ ਨੂੰ ਅਨੁਭਵ ਕਰ ਲਓਗੇ।
{ਸੰ. ਪੋ. ਭਾਗ-੭ ਪੰ: ੩੧੨੧}

**ਹਜ਼ੂਰੀ**

ਸਹੀਓ ਨੀ ਸ਼ਹੁ ਆਪ ਨ ਆਯਾ,
ਪਰ ਉਸ ਨੇ ਨਿਜ ਘੱਲ ਹਜ਼ੂਰੀ
ਕਰ ਲਿਆ ਹਾਜ਼ਰ ਸਾਨੂੰ ਆਪ,
ਮਲੋ ਮਲੀ, ਜ਼ੋਰੋ ਜ਼ੋਰੀ
ਕਰ ਲਿਆ ਹਾਜ਼ਰ ਵਿਚ ਹਜ਼ੂਰਿ-
ਕੋਲੋ ਕੋਲ ਤੇ ਨਾਲੋ ਨਾਲ,
ਦੂਰੀ ਸੱਟੀ ਦੂਰ ਨਿਕਾਲ,
ਸਾਂਈਆਂ ਜੀ ਦਾ ਤੱਕ ਕਮਾਲ
ਦੂਰੀ ਸੱਟੀ ਦੂਰ ਨਿਕਾਲ
(ਮੇਰੇ ਸਾਂਈਆਂ ਜੀਓ ਵਿਚੋਂ)

853. ਦੁਖ ਸੁਖ ਵੇਲੇ ਹਰੀ ਨੂੰ ਸਿਮਰੋ ਉਹ ਭਗਤ ਵਛਲ ਹੈ ਤੇ ਅਪਣੇ ਦਾਸਾਂ ਨੂੰ ਬੱਚਿਆਂ ਵਾਂਙੂ ਲਡਿਆਉਂਦਾ ਹੈ।
{ਸੰ. ਪੋ. ਭਾਗ-੭ ਪੰ: ੩੧੨੧}

854. ਜਗਤ ਦੇ ਕੰਮ ਬੀ ਕਰੇ ਤੇ ਭਜਨ ਬੀ ਕਰੇ। ਐਸਾ ਕਿ ਉਹ ਸਹਜੇ ਜਪਦਿਆਂ ਲਗਾਤਾਰੀ ਸਿਮਰਨ ਬਨ ਜਾਏ ਕਦੇ ਵਿਸਰੇ ਨਾ।
{ਸੰ. ਪੋ. ਭਾਗ-੭ ਪੰ: ੩੧੨੬}

855. ਆਪਣੀ ਰਾਇ ਨੂੰ ਸਮਰਪਣ ਕਰ ਦੇਣਾ ਇਹ ਭਗਤੀ ਦਾ ਸਭ ਤੋਂ ਅਖੀਰਲਾ ਲੱਛਣ ਹੈ, ਰਾਇ ਦੇ ਸਮਰਪਣ ਤੇ ਬੁੱਧੀ ਦਾ ਸ਼ਰਣ ਪੈਣਾ ਇੱਕੋ ਗੱਲ ਹੈ। ਭਾਵ ਹੈ ਮਨ ਦੀ ਮੱਤ ਦੀ ਥਾਂ ਹਰੀ ਪ੍ਰਭੂ ਦੀ ਰੁਸ਼ਨਾਈ ਤੇ ਅਗੁਵਾਨੀ ਵਿੱਚ ਟੁਰਨਾ ਹੈ।

{ਸੰ. ਪੋ. ਭਾਗ-੭ ਪੰ: ੩੧੨੭}

856. ਪਹਿਲਾਂ ਹਰਿ ਦਰਸ਼ਨ ਦੀ ਪਿਆਸ ਹੋਵੇ, ਉਹ ਤੀਬ੍ਰ ਹੋ ਜਾਏ, ਪ੍ਰੇਮਾ ਭਗਤੀ ਨਾਲ ਹੋਰ ਵਧੇ, ਫੇਰ ਬਿਹਬਲ ਹੋ ਹੋਕੇ ਬੇਨਤੀਆਂ ਹੋਣ ਲੱਗ ਪੈਣ, ਹਰੀ ਨਾਮ ਸਿਮਰਨ ਟੁਰ ਪਵੇ, ਐਉਂ ਹਰੀ ਦੀ ਸ਼ਰਣ ਵਿਚ ਪਿਆ ਹਜ਼ੂਰੀ ਪ੍ਰਤੀਤੀ ਕਰੇ, ਇਹ ਕਰਣੀ ਸਭ ਤੋਂ ਉੱਤਮ ਹੈ, ਇਸ ਨਾਲ ਸੁਖ ਹੁੰਦਾ ਹੈ ਤੇ ਸੰਸਾਰ ਸਾਗਰ ਤਰਿਆ ਜਾਂਦਾ ਹੈ।

{ਸੰ. ਪੋ. ਭਾਗ-੭ ਪੰ: ੩੧੬੧-੬੨}

857. ਗੁਰੂ ਉਪਦੇਸ਼ ਦੁਆਰਾ ਜੋ ਹਰੀ ਨਾਮ ਦਾ ਸਿਮਰਣ ਹੈ ਇਹੀ ਤਤ ਗਜਾਨ ਦੀ ਪ੍ਰਾਪਤੀ ਹੈ, ਇਹੀ ਸਰਬ ਸੁਖ (ਕਲਜਾਣ) ਹੈ, ਇਸੇ ਦੇ ਪ੍ਰਤਾਪ ਨਾਲ ਜਮ ਤੋਂ ਛੁਟਕਾਰਾ ਹੈ, ਐਸਾ ਕਿ ਜਮ ਦਾ ਨੇੜੇ ਆਉਣਾ ਤਾਂ ਕਿਤੇ ਰਿਹਾ, ਜਮ ਮਿਤ੍ਰ ਬਣ ਜਾਂਦਾ ਹੈ।

{ਸੰ. ਪੋ. ਭਾਗ-੭ ਪੰ: ੩੧੬੨}

858. ਮਨ ਦਾ ਨਿਰਮਲ ਹੋਣਾ ਤੇ ਟਿਕਾਉ ਵਾਲੇ ਹੋਣਾ ਏਹ ਦੋ ਗੁਣ ਪ੍ਰੇਮਾ ਭਗਤੀ ਨਾਲ ਪ੍ਰਾਪਤ ਹੁੰਦੇ ਹਨ, ਜੋ ਗੁਰੂ ਦੀ ਮਤ ਨਾਲ ਪ੍ਰਾਪਤ ਹੁੰਦੀ ਹੈ।

{ਸੰ. ਪੋ. ਭਾਗ-੭ ਪੰ: ੩੧੬੨}

859. ਲੱਬ ਲੋਭ ਆਦਿ ਵਿਕਾਰ ਦੂਰ ਕਰ ਲਿਆਂ, ਹਰੀ ਨਾਮ ਨੂੰ ਰਾਸ ਬਣਾ ਲਿਆਂ ਫੇਰ ਬੀ ਈਸ਼੍ਵਰ ਪਰਨੇ ਰਹੁ ਤੇ ਆਖਦਾ ਰਹੁ: ਹੇ ਨਿਰੰਜਨ! ਮੇਰੇ ਮਨ ਨੂੰ ਤੂਹੋਂ ਮਾਰੀ ਰਖ ਮੈਂ ਤੇਰੀ ਸ਼ਰਨ ਹਾਂ।

{ਸੰ. ਪੋ. ਭਾਗ-੭}

860. ਮਨ ਦਾ ਵਿਸਾਹ ਨਹੀਂ ਕਰਨਾ, ਜੇ ਇਹ ਖੋਟਾਂ ਵੱਲ ਤੁਰ ਪਵੇ ਲੋਭ ਤੇ ਹੋਰ ਅਪਵਿਤ੍ਰਤਾ ਵੱਲ ਰੁੱਖ ਕਰੇ ਤਦ ਗਯਾਨ ਸਿਥਲ ਹੋ ਜਾਂਦਾ ਹੈ। ਗਯਾਨ ਪਾਕੇ ਸਦਾ ਸਾਵਧਾਨਤਾ ਦੀ ਲੋੜ ਹੇ। ਸਾਵਧਾਨਤਾ ਨਾਮ ਤੇ ਈਸ਼ਵਰ ਪਰਾਯਣਤਾ ਨਾਲ ਰਹਿੰਦੀ ਹੈ। ਤਦ ਗਯਾਨੀ ਸਫ਼ਲ ਗਯਾਨੀ ਹੁੰਦਾ ਹੈ।
{ਸੰ. ਪੋ. ਭਾਗ-੭ ਪੰ: ੩੧੬੩}

861. ਵਾਸ਼ਨਾ ਅੰਦਰ ਹੁੰਦੀਆਂ ਹਨ ਜਦ ਉਨ੍ਹਾਂ ਦੀ ਪੂਰਣਤਾ ਲਈ ਮਾੜੇ ਕੰਮ ਕਰੋ ਤਾਂ ਉਹ ਵਿਕਾਰ ਕਹੀਦੇ ਹਨ।
{ਸੰ. ਪੋ. ਭਾਗ-੭ ਪੰ: ੩੧੭੯}

862. ਅਮਲੀ ਜੀਵਨ ਪੈਦਾ ਕਰੋ, ਕੇਵਲ ਗੱਲਾਂ ਨਾਲ ਜ਼ਬਾਨੀ ਜ਼ਬਾਨੀ ਗਯਾਨ ਧਯਾਨ ਘੋਟਨ ਨਾਲ ਅੰਧਕਾਰ ਬਣਿਆ ਰਹਿੰਦਾ ਹੈ ਤੇ ਸੱਚ ਨਹੀਂ ਕੱਚ ਹੀ ਪ੍ਰਾਪਤ ਹੁੰਦਾ ਹੈ।
{ਸੰ. ਪੋ. ਭਾਗ-੭ ਪੰ: ੩੧੮੫}

863. ਗੁਰੂ ਦਾ ਸਿਰ ਉਪਦੇਸ਼ਾਂ ਦੇ ਉਪਦੇਸ਼ ਨਾਮ ਹੈ।
{ਸੰ. ਪੋ. ਭਾਗ-੭ ਪੰ: ੩੧੮੬}

864. ਭਗਤੀ ਦਾ ਮੂਲ ਈਸ਼ਵਰ ਪਰਾਯਣਤਾ ਹੈ, ਸੋ ਹਰ ਵੇਲੇ ਉਸ ਦੇ ਆਸਰੇ ਰਹੋ ਤੇ ਇਹੀ ਸਮਝੋ ਕਿ ਸਭ ਕ੍ਰਿਪਾਲਤਾ ਹਰੀ ਕਰ ਰਿਹਾ ਹੈ।
{ਸੰ. ਪੋ. ਭਾਗ-੭ ਪੰ: ੩੧੮੬}

865. ਹਉਮੈ ਮਾਰਨ ਲਈ ਚਤੁਰਾਈਆਂ, ਸਹਸ ਸਿਆਣਪਾਂ ਫ਼ਿਲਾਸਫ਼ੀਆਂ ਦੇ ਜ਼ੁਬਾਨੀ ਜਮਾ ਖਰਚ ਕਾਫ਼ੀ ਨਹੀਂ ਕਿਉਂਕਿ ਉਹ ਹਿਸਾਬ ਹਉਮੈ ਵਿੱਚ ਹੀ ਰਖਦੇ ਹਨ। ਹਉਮੈ ਨੂੰ ਕੱਟਦੇ ਨਹੀਂ। ਜੀਕੂੰ ਖ਼ਜ਼ਾਨੇ ਦੇ ਹਿਸਾਬੀ ਮੁਨਸ਼ੀ ਹੀ ਰਹਿੰਦਾ ਹੈ ਮਾਲਕ ਨਹੀਂ ਬਣਦਾ।
{ਸੰ. ਪੋ. ਭਾਗ-੭ ਪੰ: ੩੧੮੮}

866. ਸਭ ਪ੍ਰਾਪਤੀ ਉਸ (ਪ੍ਰਭੂ) ਦੀ ਕ੍ਰਿਪਾ ਦ੍ਰਿਸ਼ਟੀ ਵਿੱਚ ਦੱਸੀ ਹੈ, ਜਿਸ ਦੀ ਪ੍ਰਾਪਤੀ ਲਈ ਆਸਾਵੰਤ ਹੋ ਜਾਣਾ ਚਾਹੀਏ, ਆਸਾਵੰਤ ਹੋਣਾ ਬੀ ਹਜ਼ੂਰੀ ਦੀ ਸੰਥਯਾ ਹੈ।
{ਸੰ. ਪੋ. ਭਾਗ-੭ ਪੰ: ੩੧੯੩-੯੪}

867. ਵਾਹਿਗੁਰੂ ਜਪਣਾ ਖੁਸ਼ੀ ਦਾ ਦਾਤਾ ਹੈ, ਇਹ ਉਦਾਸੀ ਤੇ ਥਕਾਨ ਦੇਣ ਵਾਲੀ ਸ਼ੈ ਨਹੀਂ। {ਸੰ. ਪੋ. ਭਾਗ-੭ ਪੰ: ੩੨੧੩}

868. ਵਾਹਿਗੁਰੂ ਨਾਮ ਦਾ ਸਿਮਰਣ ਇਕ ਸਭ ਤੋਂ ਵੱਡੀ ਦਾਤ ਹੈ ਪ੍ਰਭੂ ਦੀ।
{ਸੰ. ਪੋ. ਭਾਗ-੭ ਪੰ: ੩੨੧੩}

869. ਵਯਾਪਕ ਪ੍ਰਭੂ ਦਾ ਹੀ ਨਾਮ ਵਾਹਿਗੁਰੂ ਹੈ।
{ਸੰ. ਪੋ. ਭਾਗ-੭ ਪੰ: ੩੨੧੫}

870. ਜਗਤ ਦੇ ਭੈ ਨਿਤਾਣਿਆਂ ਕਰਦੇ ਹਨ, ਪਰ ਪ੍ਰਭੂ ਦਾ ਭਉ ਨਿਰਭਉ ਕਰਦਾ ਹੈ।
{ਸੰ. ਪੋ. ਭਾਗ-੭ ਪੰ: ੩੨੨੪}

871. ਉਸ ਨੂੰ ਛੋੜਕੇ ਹੋਰ ਕਿਸੇ ਦਾ ਨਾਮ ਨਾ ਜਪੋ। ਭਾਵ ਇਹ ਕਿ ਸਦਾ ਸੱਤਜ ਸ੍ਵਰੂਪ ਅਲਖ ਨਿਰੰਜਨ ਦਾ ਵਾਹਿਗੁਰੂ ਨਾਮ ਜਪੋ।
{ਸੰ. ਪੋ. ਭਾਗ-੭ ਪੰ: ੩੨੨੫}

872. ਮਨ ਵਿੱਚ ਨਾਮ ਮੰਤ੍ਰ ਦਾ ਵੱਸਣਾ, ਉਸ ਦੀ ਕਮਾਈ ਕਰਨੀ ਤੇ ਧਨ ਪਦਾਰਥ ਦੀ ਪ੍ਰਾਪਤੀ ਤੇ ਸਭ ਤੋਂ ਵੱਡੀ ਗੱਲ ਸੱਤਜਾਂ ਸ੍ਵਰੂਪ ਵਿੱਚ ਸਮਾਈ, ਇਹ ਪ੍ਰਭੂ ਪ੍ਰਸੰਨਤਾ ਤੋਂ ਪ੍ਰਾਪਤ ਹੁੰਦੀਆਂ ਹਨ।
{ਸੰ. ਪੋ. ਭਾਗ-੭ ਪੰ: ੩੨੩੬}

873. ਨਾਮ ਸਿਮਰਣ ਪ੍ਰੇਮ ਬਣ ਜਾਂਦਾ ਹੈ ਹਰੀ ਪ੍ਰੇਮ, ਉਸ ਪ੍ਰੇਮ ਨਾਲ ਫੇਰ ਪਤਿ ਕੱਜੀ ਜਾਂਦੀ ਹੈ, ਅਰਥਾਤ ਵਿਘਨ ਤਾਂ ਕੀਹ ਵਿਘਨਕਾਰੀ ਦ੍ਰਿਸ਼ਟੀ ਬੀ ਨਹੀਂ ਪੈ ਸਕਦੀ।
{ਸੰ. ਪੋ. ਭਾਗ-੭ ਪੰ: ੩੨੪੮}

874. ਸਾਂਈਂ ਦੇ ਰਸਤੇ ਤੁਰਨ ਦੀ ਰੋਕ ਵਿਕਾਰ ਹਨ, ਦਸ ਇੰਦ੍ਰੀਆਂ ਹਨ, ਭਰਮ ਹੈ, ਮਾਯਾ ਹੈ, ਤ੍ਰੈ ਗੁਣ ਹਨ। ਇਸ ਕਿਲ੍ਹੇ ਵਿਚ ਬੈਠੀਆਂ ਇਨ੍ਹਾਂ ਦੀਆਂ ਫੌਜਾਂ ਸਭ ਕਿਸੇ ਨੂੰ ਡੰਗ ਲੈਂਦੀਆਂ ਹਨ। ਇਨ੍ਹਾਂ ਨੂੰ ਜਿੱਤਣਾ ਕਠਨ ਹੈ। ਕਠਨਤਾ ਨੂੰ ਤੋੜਨ ਦਾ ਦਾਰੂ ਦੱਸਿਆ ਹੈ ਗੁਰੂ ਦੀ ਅਰਾਧਨਾ।

{ਸੰ. ਪੋ. ਭਾਗ-੭ ਪੰ: ੩੨੬੦}

875. (ਹੇ ਬੁੱਢੇ ਹੋ ਗਏ ਜੀਵ ਤੈਂ) ਉਮਰਾ ਤਾਂ ਖਾਣ ਪੀਣ ਦੇ ਫਿਕਰਾਂ ਵਿੱਚ ਗੁਆ ਲਈ ਤੇ ਖਾ ਪੀ ਭੋਗ ਭੋਗ ਕੇ ਅੰਗ ਜੀਰਣ ਹੋ ਗਏ ਪਰ ਤੇਰੀ ਵਾਸ਼ਨਾ ਨਾ ਬੁੱਢੀ ਹੋਈ, ਹੁਣ ਹੀ ਸਮਝ ਕਰ ਤੇ ਸੱਤਜ ਸਰੂਪ ਪ੍ਰਭੂ ਨਾਲ ਪ੍ਰੇਮ ਪਾ, ਹੁਣ ਤਾਂ ਅੰਗ ਦੱਸ ਰਹੇ ਹਨ ਕਿ ਕੋਈ ਦਿਨ ਦੀ ਖੇਡ ਹੈ, ਜੀਉਣ ਤੇ ਭੋਗਾਂ ਭੋਗਣ ਦੀ ਕਾਬਲੀਅਤ ਹੀ ਨਹੀਂ ਰਹੀ।

{ਸੰ. ਪੋ. ਭਾਗ-੭ ਪੰ: ੩੨੬੬}

876. ਜੋ ਜੀਵਨ ਨੂੰ ਸਿਮਰਨ ਵਾਲਾ ਬਣਾ ਲਏਗਾ, ਉਹ ਸੁਤੇ ਸਿੱਧ ਹੈ ਕਿ ਮਰਨ ਸਮੇਂ ਨਾਮ ਦੁਆਰਾ ਪ੍ਰਾਪਤ ਹੋਏ ਪ੍ਰੇਮ ਵਿੱਚ ਰਹੇਗਾ। ਉਸਨੇ ਮਨੁੱਖਾ ਜੀਵਨ, ਜੋ ਕਿ ਇਕ ਕੀਮਤੀ ਵਸਤੂ ਹੈ, ਤਾਰ ਲਿਆ, ਡੁੱਬਣ ਨਹੀਂ ਦਿਤਾ; ਭਾਵ ਹੈ ਸਫਲ ਕਰ ਲਿਆ।

{ਸੰ. ਪੋ. ਭਾਗ-੭ ਪੰ: ੩੨੬੭}

877. ਜੀਵ ਖੱਟ ਕਮਾ, ਦੁਖ ਸੁਖ ਭੋਗ, ਅੰਤ ਸਭ ਕੁਝ ਵੱਡਕੇ ਤੁਰ ਜਾਂਦਾ ਹੈ। ਨਾਲ ਕੁਝ ਨਹੀਂ ਜਾਂਦਾ। ਨਾਮ ਤੇ ਗ਼ਾਫ਼ਲ ਰਹਿਣ ਕਰਕੇ ਭਰਮ ਵਿੱਚ ਡੁੱਬਾ ਆਸਾ ਤ੍ਰਿਸ਼ਣਾ ਦਾ ਬੱਧਾ ਫੇਰ ਦੁਖੀ ਹੁੰਦਾ ਜੂਨਾਂ ਭੋਗਦਾ ਹੈ।

{ਸੰ. ਪੋ. ਭਾਗ-੭ ਪੰ: ੩੨੭੨}

878. ਇਸ ਜਨਮ ਵਿੱਚ ਕੀਤੇ ਕਰਮਾਨੁਸਾਰ ਜਿਨ੍ਹਾਂ ਵਿੱਚ ਉਹਨਾਂ ਦੀਆਂ ਹੀ ਵਾਸਨਾਂ ਵਿੱਚ ਲਿਵ ਲੱਗ ਜਾਂਦੀ ਹੈ, ਅੰਤ ਸਮੇਂ ਉਹੀ ਯਾਦ ਪੈਂਦੀਆਂ ਹਨ, ਉਸ ਅੰਤ ਸਿਮਰੇ ਅਨੁਸਾਰ ਅਗਲਾ ਜਨਮ ਹੁੰਦਾ ਹੈ। {ਸੰ. ਪੋ. ਭਾਗ-੭ ਪੰ: ੩੨੮੩}

879. ਇਨਸਾਨ ਦੀ ਦਸ਼ਾ ਉਹ ਹੋ ਜਾਂਦੀ ਹੈ ਜਿਸ ਦੀ ਓਹ ਮਨਸ਼ਾ ਯਾ ਭਾਵਨੀ ਕਰਦਾ ਰਹਿੰਦਾ ਹੈ।
{ਸੰ. ਪੋ. ਭਾਗ-੭ ਪੰ: ੩੨੮੪}

880. ਸੁਭਾਵ ਚਿੰਤਨ ਅਨੁਸਾਰ ਬਣਦਾ ਹੈ ਤੇ ਦ੍ਰਿੜ ਚਿੰਤਨ ਕਰਮਾਂ ਅਨੁਸਾਰ ਬਣਦਾ ਹੈ। **'ਜੈਸਾ ਕਰਮ ਤੈਸੀ ਲਿਵ ਲਾਵੈ'** (ਪੰਨਾ-੧੩੪੨) ਅਰਥਾਤ ਜੋ ਕਰਮ ਕਰਦਾ ਹੈ ਬਾਰ ਬਾਰ ਕਰਨੇ ਤੇ ਉਹ ਲਿਵ ਅਰਥਾਤ ਅੰਤ੍ਰੀਵ ਚਿੰਤਨ ਹੋ ਜਾਂਦਾ ਹੈ। ਅੰਤ ਸਮੇਂ ਫਿਰ ਉਹੋ ਕੁਛ ਯਾਦ ਆਉਂਦਾ ਹੈ ਜਿਸ ਵਿਚ ਸਾਰੀ ਉਮਰ ਲਿਵ ਲਗੀ ਰਹਿੰਦੀ ਹੈ। ਓਹ ਲਿਵ ਯਥਾ ਅਧਿਕਾਰ ਜੂਨਾਂ ਜਨਮਾਂ ਵਿਚ ਲੈ ਜਾਂਦੀ ਹੈ।
{ਸੰ. ਪੋ. ਭਾਗ-੭ ਪੰ: ੩੨੮੪}

881. ਨਾਮ ਦਾ ਸਿਮਰਨ ਰਸਨਾ ਦੁਆਰਾ ਕਰਦੇ ਰਹੋ, ਇਉਂ ਗੁਰੂ ਦੀ ਮੇਹਰ ਨਾਲ ਪ੍ਰੇਮ ਮਨ ਵਿਚ ਉਪਜੇਗਾ ਤੇ ਸਰੀਰ ਬੀ ਦ੍ਰਵੀਭੂਤ ਹੋਇਆ ਕਰੇਗਾ।
{ਸੰ. ਪੋ. ਭਾਗ-੭ ਪੰ: ੩੨੯੫}

882. ਇਕ ਪ੍ਰਭੂ ਦੀ ਸ਼ਰਣ ਦੀ ਸਭ ਸਾਧਨਾ ਤੋਂ ਉੱਚੀ ਵਡਿਆਈ ਕਥਨ ਕੀਤੀ ਹੈ। ਹੋਰ ਜਤਨ ਹਉਂ ਆਸਰੇ ਹੁੰਦੇ ਹਨ, ਸ਼ਰਣ ਆਉਣਾ ਹਉਂ ਛੱਡਕੇ ਹੁੰਦਾ ਹੈ। ਹਉਂ ਛੱਡਣ ਦਾ ਭਾਵ ਨਿਤਾਣੇ ਤੇ ਢੱਠੇ ਦਿਲ ਵਾਲੇ ਹੋ ਜਾਣਾ ਨਹੀਂ ਹੁੰਦਾ। ਪਰ ਮਨਮਤਿ ਛੱਡਕੇ ਗੁਰਮਤਿ ਅਨੁਸਾਰ ਟੁਰਨਾ ਹੁੰਦਾ ਹੈ।
{ਸੰ. ਪੋ. ਭਾਗ-੭ ਪੰ: ੩੨੯੭}

883. ਪ੍ਰਭੂ ਦੀ ਸ਼ਰਣ-ਲੈ ਲਓ, ਆਪਣੀ ਹੀਣਤਾ ਵੱਲ ਦੇਖਕੇ ਨਿਰਾਸ ਨਾ ਹੋਵੇ, ਉਸਦੇ ਬਿਰਦ ਵੱਲ ਤੱਕ ਕੇ ਮੰਗੋ ਨਾ, ਸ਼ਰਣ ਜਾ ਪਓ। ਓਹ ਪਤਿਤ ਪਾਵਨ ਗੱਲੇ ਲਾ ਲਏਗਾ। ਕੀਕੂੰ? ਇਹ ਉਹ ਜਾਣਦਾ ਹੈ ਜਿਵੇਂ ਚਾਹੇਗਾ ਕਲਯਾਣ ਕਰ ਦੇਵੇਗਾ।
{ਸੰ. ਪੋ. ਭਾਗ-੭ ਪੰ: ੩੨੯੮}

884. ਪਰਮੇਸ਼ੁਰ ਦਾ ਪ੍ਰੇਮ ਭੈ ਤੋਂ ਆਰੰਭ ਹੁੰਦਾ ਹੈ। ਦੁੱਖਾਂ ਦਾ ਭੈ, ਮੌਤ ਦਾ ਭੈ, ਮੌਤ ਤੋਂ ਅਗਲੀਆਂ ਦਸ਼ਾਂ ਦਾ ਭੈ। ਮਨ ਸੁਣਕੇ ਸੋਚੀ ਪੈਂਦਾ ਤੇ ਡਰਦਾ ਹੈ। ਉਸਦਾ ਦਾਰੂ ਲੱਭਾ ਹੈ ਪ੍ਰਭੂ ਦੀ ਸ਼ਰਣ। ਸ਼ਰਣ ਪੈਣਾ ਅਭਿਮਾਨ ਦਾ ਤਿਆਗਣਾ, ਮੇਰ ਤੇਰ ਦੀ ਪਕੜ ਛੋੜਨੀ, ਭਾਵ ਹੈ ਹਉਂ ਹੰਕਾਰ ਮਮਤਾ ਛੱਡਕੇ ਈਸ਼ਵਰ ਪਰਾਯਣ ਹੋ ਜਾਣਾ। {ਸੰ. ਪੋ. ਭਾਗ-੭ ਪੰ: ੩੩੦੨}

885. ਜੋ ਜੋ ਉਸ ਪ੍ਰਭੂ ਦਾ ਹੁਕਮ ਹੈ ਉਸਨੂੰ ਮੰਨਣਾ, ਅੱਗੋਂ ਨਾਹ ਨੁੱਕਰ ਕੋਈ ਨਾ ਕਰਨੀ, ਮੰਨਣਾ ਬੱਧੇ ਵੱਸ ਨਹੀਂ ਪਰ ਭਲਾ ਮਨਾਕੇ ਮੰਨਣਾ। ਇਸ ਹੁਕਮ ਪਾਲਣ ਦੇ ਨਾਲ ਉਸਦੀ ਯਾਦ ਹਰਦਮ ਰਹਿਣੀ ਅਰਥਾਤ ਨਾਮ ਦਾ ਸਿਮਰਣ ਜਾਰੀ ਰਹਿਣਾ ਐਸਾ ਕਿ ਨਾਮ ਜੀਵਨ ਬਣ ਜਾਏ। ਨਾਮ ਵਿਸਰਿਆਂ ਐਉਂ ਜਾਪੇ ਕਿ ਮਾਨੋ ਮਰ ਚੱਲੇ ਹਾਂ। {ਸੰ. ਪੋ. ਭਾਗ-੭ ਪੰ: ੩੩੦੨-੦੩}

886. ਪ੍ਰਭੂ ਅੱਗੇ ਅਰਦਾਸ ਬੇਨਤੀ ਕਰਨ ਦਾ ਸੁਭਾਵ ਬਣਾਈਏ। ਸਹਜ ਸੁਖ ਲਈ ਅਰਦਾਸ ਕਰੀਏ। ਪਰ ਜੇ ਮਨ ਅਜੇ ਪੂਰਨ ਵੈਰਾਗ ਵਿਚ ਨਹੀਂ ਤਦ ਅਰਦਾਸ ਨਾਲ ਚਾਰੇ ਪਦਾਰਥ ਬੀ ਦੇਂਦਿਆਂ ਪ੍ਰਭੂ ਦੇ ਘਰ ਕੋਈ ਕਮੀ ਨਹੀਂ। {ਸੰ. ਪੋ. ਭਾਗ-੭ ਪੰ: ੩੩੧੬-੧੭}

887. ਸ਼ਰੀਰਕ ਬਲ ਦਾ, ਧਨ ਦਾ, ਵਿਦਯਾ ਆਦਿ ਦਾ ਮਾਨ ਤਯਾਗਕੇ ਕੇਵਲ ਪ੍ਰਭੂ ਆਸ਼੍ਰਿਤ ਹੋ ਜਾਈਏ, ਭਾਵ ਭਗਤੀ ਕਰੀਏ। ਐਸਾ ਕਿ ਉਸਦਾ ਪੱਲਾ ਫੜੀ ਰੱਖੀਏ, ਭਾਵ ਮਨੋ ਚਿੱਤੋਂ ਸਿਮਰਨ ਕਰਦੇ ਰਹੀਏ। {ਸੰ. ਪੋ. ਭਾਗ-੭ ਪੰ: ੩੩੧੭}

888. ਹਰ ਜੀਵ ਨੂੰ ਜਿਸ ਨੂੰ, ਅਪਣੇ ਕੀਤੇ ਕੁਕਰਮਾਂ ਤੇ ਪਾਪਾਂ ਦੀ ਸ਼ਰਮ ਆਂਵਦੀ ਹੈ, ਜਿਸ ਵੇਲੇ ਉਸਨੂੰ ਪ੍ਰਭੂ ਸ਼ਰਣ ਲੈਣ ਵੱਲ ਪ੍ਰੇਰਨਾ ਹੁੰਦੀ ਹੈ ਤਾਂ ਉਹ ਸ਼ਰਮ ਰਸਤੇ ਦੀ ਰੋਕ ਬਣ ਜਾਂਦੀ ਹੈ। ਇਸ ਰੋਕ ਦੇ ਦੂਰ ਕਰਨੇ ਲਈ (ਸਤਿਗੁਰੂ ਜੀ) ਫ਼ਰਮਾਉਂਦੇ ਹਨ ਕਿ ਪ੍ਰਭੂ ਬੜੇ ਸਹਾਰੇ ਵਾਲਾ ਹੈ, ਜੀਵਾਂ ਦੇ ਕੀਤੇ ਪਾਪਾਂ ਨੂੰ ਸਹਾਰਦਾ ਹੈ, ਭਾਵ ਉਹ (ਜੀਵ) ਜੇ ਉਸਦੀ ਸ਼ਰਣ ਆਉਣ ਤਾਂ ਪਾਪਾਂ ਕਰਕੇ

ਤ੍ਰਾਹ ਨਹੀਂ ਸੱਟਦਾ, ਸ਼ਰਣ ਆਇਆਂ ਤੇ ਮੇਹਰਾਂ ਕਰਦਾ ਹੈ, ਜੋ ਉਹ ਭਲੇ ਬਣ ਜਾਣ।
{ਸੀ. ਪੋ. ਭਾਗ-੭ ਪੰ: ੩੩੧੭}

**ਸਹਜ:-**

889. (ੳ) ਸਹਜ ਅਵਸਥਾ ਹੈ ਪ੍ਰਭੂ ਵਿੱਚ ਸੁੱਤੇ ਸਿੱਧ ਧਯਾਨ ਲੱਗੇ ਰਹਣਾ।
{ਸੀ. ਪੋ. ਭਾਗ-੭ ਪੰ: ੩੩੧੮}

890. (ਅ) ਪ੍ਰਭੂ ਨਾਲ (ਸਹਜ) ਮਿਲਾਪ ਦਾ ਭਾਵ ਨਿਰਯਤਨ ਪ੍ਰਾਪਤਿ ਰਹਣਾ। {ਸੀ. ਪੋ. ਭਾਗ-੭ ਪੰ: ੩੩੧੮}

891. (ੲ) ਸਹਿਜ ਪਦ ਹੈ ਵਾਹਿਗੁਰੂ ਜੀ ਨਾਲ ਮੇਲ ਅਵੱਸਥਾ ਜੋ ਤਦਰੂਪਤਾ ਵਿੱਚ ਸਹਜ ਭਾਵ ਰੱਖਦੀ ਹੈ।
{ਸੀ. ਪੋ. ਭਾਗ-੭ ਪੰ: ੩੩੨੪}

**ਟਿਕਾਉ:**

892. (ੳ) ਜੋ ਕੁਛ ਕਰਨੇ ਵਾਲਾ ਹੈ, ਜੋ ਕਾਰਣਾਂ ਦਾ ਕਾਰਣ ਤੇ ਕਰਤਾ ਹੈ, ਓਹ ਇੱਕੋ ਸਭ ਤੋਂ ਵੱਡਾ ਕਰਣਹਾਰ ਹੈ। ਭਾਵੇਹ ਕਿ ਉਸ ਦਾ ਹੋਕੇ ਰਹਿਣ ਵਿੱਚ ਉਸ ਦੀ ਵਡ ਸਮੱਰਥਾ ਤੇ ਆਸਰਾ ਟਿਕਿਆ ਹਿੱਲਦਾ ਨਹੀਂ।
{ਸੀ. ਪੋ. ਭਾਗ-੭ ਪੰ: ੩੩੨੬}

893. (ਅ) ਨਾਮ ਦੀ ਤਾਸੀਰ (ਐਸੀ) ਹੈ ਕਿ-ਇਹ ਹਉਮੈਂ, ਜੋ ਅੰਦਰ ਹੈ, ਤੇ ਮਾਇਆ ਜੋ ਬਾਹਰੋਂ ਪੈ ਕੇ ਜੀਵ ਤੇ ਵਿਹੁ ਦਾ ਅਸਰ ਕਰਦੀ ਹੈ, ਦੂਹਾਂ ਦੇ ਵਿਹੁਲੇ ਅਸਰ ਨੂੰ ਦੂਰ ਕਰ ਦੇਂਦਾ ਹੈ। (ਦੂਸਰੇ) ਇਸ ਦੁਆਰਾ ਮਨ ਵਾਹਿਗੁਰੂ ਜੀ ਨਾਲ ਪ੍ਰੋ ਹੋ ਜਾਂਦਾ ਹੈ।
{ਸੀ. ਪੋ. ਭਾਗ-੭ ਪੰ: ੩੩੫੩}

894. ਹਉਮੈਂ ਬੱਝਿਆਂ ਤੇ ਮਾਇਆ ਦੇ ਮੋਹ ਵਿਚ ਫਾਥਿਆਂ ਨੂੰ (ਗੁਰਬਾਣੀ ਵਿੱਚ) ਭੂਤਨੇ ਕਹਿਆ ਹੈ, ਕਿਉਂਕਿ ਇਨ੍ਹਾਂ ਦੀ ਸੁਰਤ ਭੂਤਾਂ ਵਾਂਗੂ ਹਰ ਵੇਲੇ ਖਿੰਡੀ ਰਹਿੰਦੀ ਹੈ। {ਸੀ. ਪੋ. ਭਾਗ-੭ ਪੰ: ੩੩੫੩}

895. ਪ੍ਰਭੂ ਨੇ ਜੋ ਕੁੱਛ ਪ੍ਰੇਮ, ਮੇਹਰ ਕਿ ਫਜ਼ਲ, ਜੋ ਕੁਛ ਵੀ ਕਰਨਾ ਹੈ ਉਸ ਦਾ ਕੰਮ ਹੈ, ਉਸਦਾ ਬਿਰਦ ਹੈ, ਭਗਤ ਦਾ ਕੰਮ ਪ੍ਰੇਮ ਕਰਨਾ ਹੈ ਤੇ ਸੋਚ ਨਹੀਂ ਕਰਨੀ।

{ਸੰ. ਪੋ. ਭਾਗ-੭ ਪੰ: ੩੩੭੭}

896. (ਪ੍ਰਭੂ ਦਾ) ਲੜ ਲਾਉਣਾ ਹੈ ਨਾਮ ਦੀ ਦਾਤ ਬਖਸ਼ਣੀ, ਉਸ ਦਾ ਫਲ ਹੈ; 'ਦਰਸ਼ਨ', ਜਿਸ ਦਾ ਅਸਰ ਹੈ ਸਦੈਵੀ ਜੀਵਨ।

{ਸੰ. ਪੋ. ਭਾਗ-੭ ਪੰ: ੩੩੮੨}

897. ਭਗਤ ਯਾ ਗਿਆਨੀ-ਸਭ ਉਸ (ਪਰਮੇਸ਼ੁਰ) ਦਾ ਖੇਲ ਸਮਝਦੇ ਹਨ, ਦੁਖ ਸੁੱਖ ਵਾਪਰਿਆਂ ਡੋਲਦੇ ਯਾ ਆਕੜਦੇ ਨਹੀਂ; ਸੋ ਉਹਨਾਂ ਨੇ ਜਗਤ ਕਹੋ ਯਾ ਮਾਯਾ ਕਹੋ ਜਿੱਤ ਲਈ ਹੈ। ਬਾਕੀ ਸਭਨਾਂ ਨੂੰ ਸੰਸਿਆਂ ਭੁਲੇਵਿਆਂ ਵਿੱਚ ਪਾ ਪਾ ਕੇ ਮਾਯਾ ਨੇ ਜਿੱਤ ਲਿਆ ਹੈ।..... (ਭਗਤ) ਨਾਮ ਜਪਦੇ ਹਨ ਤੇ ਗੁਰਮਤਿ ਉੱਤੇ ਟੁਰਦੇ ਹਨ। ਇਉਂ ਹਰੀ ਭਗਤਾਂ ਦੀ ਅੰਗੀਕਾਰਤਾ (ਪੱਖਜ, ਸਹਾਇਤਾ) ਕਰਦਾ ਹੈ।

{ਸੰ. ਪੋ. ਭਾਗ-੭ ਪੰ: ੩੩੯੭}

898. ਜਿਸ ਪ੍ਰਭੂ ਦਾ ਬਿਰਦ ਕ੍ਰਿਪਾਲੂ ਤੇ ਰੱਖਯਾ ਕਰਨੇ ਵਾਲਾ ਹੈ, ਤੁਹਾਨੂੰ ਬੀ ਉਸੀ ਤਰ੍ਹਾਂ ਰੱਖ ਲਏਗਾ ਤਾਂ ਤੇ ਗੁਰੂ ਦਾ ਸ਼ਬਦ ਅੰਦਰ ਵਸਾਓ।

{ਸੰ. ਪੋ. ਭਾਗ-੭ ਪੰ: ੩੩੯੭}

899. ਜਦ (ਸਿੱਖ) ਮਨ ਦੀ ਮਤਿ ਤਿਆਗਕੇ ਰਜ਼ਾ ਵਿੱਚ ਟੁਰੇਗਾ ਤਾਂ ਰਜ਼ਾ ਉਸਨੂੰ ਪਿਆਰੀ ਲੱਗਣ ਲੱਗ ਜਾਏਗੀ, ਐਉਂ ਸੇਵਾ ਪ੍ਰੇਮ ਮਈ ਨਿਸ਼ਕਾਮ ਹੋਵੇਗੀ, ਨਿਸ਼ਕਾਮਤਾ ਤੇ ਪ੍ਰੇਮ ਸਿੱਖ ਨੂੰ ਗੁਰੂ ਦਾ ਰੂਪ ਬਣਾ ਦੇਵੇਗੀ।

{ਸੰ. ਪੋ. ਭਾਗ-੭ ਪੰ: ੩੩੯੮}

900. ਅਸੀਂ ਜਦ ਹਰੀ ਯਸ਼ ਕਹਿੰਦੇ (ਕਰਦੇ) ਹਾਂ, ਸਾਰਾ ਨਹੀਂ ਜਾਣਦੇ, (ਪਰ) ਕਹਿਣ ਨਾਲ ਸਾਡੀ ਕਲਜਾਣ ਹੁੰਦੀ ਹੈ, ਅਸੀਂ ਗੁਰਮੁਖ ਹੋ ਜਾਂਦੇ ਹਾਂ। {ਸੰ. ਪੋ. ਭਾਗ-੭ ਪੰ: ੩੩੯੯}

901. ਗੁਰਮੁਖ ਸੇਵਾ ਨਾਲ ਬਣਦਾ ਹੈ, ਸੇਵਾ ਹੈ 'ਹਰੀ ਨਾਮ ਸਿਮਰਨ' ਤੇ ਹਰੀ ਯਸ਼ ਕਰਨਾ। ਸੇਵਾ (ਇਸ) ਪ੍ਰਕਾਰ ਦੀ ਅਨਿੰਨ ਹੋਵੇ ਕਿ ਸੱਚੇ ਨੂੰ ਭਾ ਜਾਈਏ।

{ਸੰ. ਪੋ. ਭਾਗ-੭ ਪੰ: ੩੩੯੯}

902. ਮਨ ਵਿੱਚ ਇਹ ਕਦੀ ਨਾ ਆਵੇ ਕਿ ਮੈਂ ਸੇਵਾ ਕਰਦਾ ਹਾਂ, ਉੱਤਮ ਸੇਵਕ ਹਾਂ। ਪਰ ਇਹ ਕਿ ਇਹ ਸੇਵਾ ਗੁਰੂ ਕੀ ਮੈਥੋਂ ਵਾਹਿਗੁਰੂ ਕਰਾ ਰਿਹਾ ਹੈ।

{ਸੰ. ਪੋ. ਭਾਗ-੭ ਪੰ: ੩੩੯੯}

903. ਗੁਰਮੁਖ ਹੋਵੇ, ਗੁਰੂ ਦੁਆਰਾ ਕਮਾਈ ਕਰੇ, ਨਾਮ ਬਾਣੀ ਰਜ਼ਾ ਪ੍ਰੇਮ ਆਦਿ ਪ੍ਰੇਮਾ ਭਗਤੀ ਦੇ ਉਪਰਾਲੇ ਕਰੇ, ਸੱਚ ਪ੍ਰਾਪਤੀ ਦੀ ਸੇਧ ਬੰਨ੍ਹੇ, ਉਸਦੀ ਕਮਾਈ ਸਫ਼ਲ, ਉਸਦਾ ਆਉਣਾ ਪਰਵਾਨ, ਉਹ ਦਰਗਾਹੇ ਕ਼ਬੂਲ।

{ਸੰ. ਪੋ. ਭਾਗ-੭ ਪੰ: ੩੪੦੦}

904. ਰੱਬ ਸਾਈਂ ਤੋਂ ਵਿਛੁੜਿਆ ਜੀਵ ਦੁੱਖ ਪਾਉਂਦਾ ਹੈ-ਏਥੇ ਬੀ ਤੇ ਅੱਗੇ ਜਮ ਮਾਰਗ ਵਿੱਚ ਬੀ। ਉਹ ਭਰਮ ਵਿੱਚ ਰਹਿੰਦਾ ਹੈ, ਇਸ ਤੋਂ ਛੁਟਕਾਰਾ ਦੋ ਤਰ੍ਹਾਂ ਹੋ ਸਕਦਾ ਸੀ, ਸਤਿਗੁਰੂ ਦੀ ਸ਼ਰਣ ਤੇ ਉਸਦੇ ਦਿੱਤੇ ਨਾਮ ਉਪਦੇਸ਼ ਨਾਲ। ਨਾਮ ਨਾਲ ਮੈਲ ਕਟੀਂਦੀ, ਗੁਰੂ ਸੰਗਤ ਨਾਲ ਮਨ ਦੀ ਖ਼ਸਲਤ ਤ੍ਰੁਟਕੇ ਨਵਾਂ ਗੁਰਮੁਖੀ ਸੁਭਾਵ ਪੈਦਾ ਹੋ ਜਾਂਦਾ ਹੈ।

{ਸੰ. ਪੋ. ਭਾਗ-੭ ਪੰ: ੩੪੦੧}

905. (ਮਨਮੁਖ) ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿੱਚ ਵਿਚਰਦਾ ਹੈ, ਇਨ੍ਹਾਂ ਦੇ ਪੁਗਾਣ ਲਈ ਧਨ ਦੀ ਲੋੜ ਹੁੰਦੀ ਹੈ, ਧਨ ਲਈ ਮਿਹਨਤ ਦੀ ਤੇ ਮਿਹਨਤ ਕਰਦਿਆਂ ਕਈ ਛਲ ਫਰੇਬ ਕਰਨੇ, ਸੋ ਕਈ ਧੰਦੇ ਗਲੇ ਪੈ ਜਾਂਦੇ ਹਨ, ਕੰਮ ਧੰਦੇ ਹੋ ਢੁਕਦੇ ਹਨ, ਅਖੀਰ ਸਰੀਰ ਦੇ ਸਾਰੇ ਅੰਗ ਥੱਕ ਜਾਂਦੇ ਹਨ ਤੇ ਮੌਤ ਦਾ ਦਮਾਮਾ ਵੱਜ ਪੈਂਦਾ ਹੈ।

{ਸੰ. ਪੋ. ਭਾਗ-੭ ਪੰ: ੩੪੦੧}

**ਛਲ**

ਛਲ ਦਾ ਰੂਪ ਦੁਨੀ ਹੈ, ਭਾਈ!
ਬਿਨ ਛਲ ਹੱਥ ਨ ਆਵੇ,
ਪਰ ਛਲ ਨਾਲ ਇਕੱਠੀ ਕੀਤੀ
ਜਦ ਚਾਹੇ ਛਲ ਜਾਵੇ;

ਨਾ ਬੀ ਛਲੇ ਤਾਂ ਅੰਤ ਸਮੇਂ ਇਹ
ਚਲਦਿਆਂ ਨਾਲ ਨ ਚਲਦੀ,
ਹਸਰਤ ਤੇ ਹਸਰਤ ਦੀ ਗ਼ੈਰਤ
ਇਹ ਪੱਲੇ ਰਹਿ ਜਾਵੇ।

(ਸਾਹਿਤਕ ਕਲੀਆਂ ਵਿਚੋਂ)

906. ਰਸਨਾ ਨਾਮ ਵਿੱਚ, ਨਾਮ ਰਸੀਆਂ ਦੀ ਸੁਹਬਤ ਨਾਲ ਲਗਦੀ ਹੈ। ਇਉਂ ਗੁਰਮੁਖ ਹੋਕੇ ਅਰਥਾਤ ਗੁਰੂ ਤੋਂ ਨਾਮ ਲੈਕੇ ਜੋ ਗੁਰਮੁਖ ਹੋਏ ਹਨ; ਓਹ ਜੋ ਨਾਮ ਜਪਦੇ ਹਨ, ਉਸ ਜਪਣ ਕਰਕੇ, ਹਰੀ ਨੂੰ ਪਿਆਰੇ ਲਗਦੇ ਹਨ।

{ਸੰ. ਪੋ. ਭਾਗ-੭ ਪੰ: ੩੪੦੩}

907. ਜੀਵੋ! ਸੱਚੇ ਹਰੀ ਦੇ ਗੁਣ ਗਾਉ ਜੋ ਸੱਚਾ ਨਿਆਉਂ ਹੋਵੇ ਤੇ ਤੁਸੀਂ ਉੱਜਲੇ ਮੁਖ ਜਾਓ।.....ਕਰਤਾਰ ਨੂੰ ਵਜਾਪਕ ਤੇ ਜਜੋਤ ਸਰੂਪ ਕਰਤਾਰ ਦੇਖ ਦੇਖਕੇ ਗੁਣ ਗਾਓ ਤੇ ਨਾਮ ਸਿਮਰੋ।

{ਸੰ. ਪੋ. ਭਾਗ-੭ ਪੰ: ੩੪੦੩-੦੪}

908. **ਅਸਲ ਦਰਵੇਸ਼-** ਜੋ ਇਛਜਾ, ਦੂਜੇ ਤੇ ਟੇਕ, ਮੰਗ, ਚਿੰਤਾ ਫਿਕਰ ਛੱਡਕੇ ਇਕ ਪ੍ਰਭੂ ਦੀ ਟੇਕ ਤੇ ਟਿਕਿਆ ਰਹੇ ਅਤੇ ਗੁਰੂ ਤੋਂ ਉਪਦੇਸ਼ ਲੈਕੇ ਨਾਮ ਦੀ ਭਿਖਿਆ ਸਦਾ ਮੰਗਦਾ ਰਹੇ, ਭਾਵ ਨਾਮ ਜਪਦਿਆਂ ਕਦੇ ਥੱਕੇ ਨਾਂ, ਸਾਂਈਂ ਤੋਂ ਸਦਾ ਏਹ ਦਾਤ ਮੰਗਦਾ ਹੀ ਰਹੇ; ਉਹ ਪੂਜਣ ਯੋਗ ਦਰਵੇਸ਼ ਹੈ।

{ਸੰ. ਪੋ. ਭਾਗ-੭ ਪੰ: ੩੪੦੪}

909. ਉਸ ਸੱਚੇ ਹਰੀ ਦੇ ਗੁਣ ਗਾਉਣ ਰੂਪੀ ਕਰਮ ਵਿੱਚ ਭਾਗਾਂ ਦੀ ਮਣੀ ਵਸਦੀ ਹੈ। {ਸੰ. ਪੋ. ਭਾਗ-੭ ਪੰ: ੩੪੦੬}

910. ਸੱਚੇ ਵਾਹਿਗੁਰੂ ਦੇ ਨਾਮ ਨੂੰ ਧਾਰਨ ਕਰਨਾ ਚਾਹੀਏ ਇਸ ਨਾਲ ਹਉਮੈਂ ਕਟੀਂਦੀ ਹੈ, ਮਾਇਆ ਦਾ ਅੰਧਕਾਰ ਦੂਰ ਹੁੰਦਾ ਹੈ, ਸੋ ਵਰਤਣ ਬੀ ਜਲ ਕਮਲ ਵਤ ਨਿਰਾਲਮ (Unique) ਹੋ ਜਾਂਦੀ ਹੈ ਤੇ ਕਰਮ ਧਰਮ ਨਿਸ਼ਕਾਮ ਹੋ ਜਾਂਦੇ ਹਨ। ਸਭ ਫਾਹੀਆਂ ਤੇ ਬੰਧਨ ਦੂਰ ਹੋ ਜਾਂਦੇ ਹਨ।
{ਸੰ. ਪੋ. ਭਾਗ-੭ ਪੰ: ੩੪੦੮}

911. ਕਰਤਾਰ ਦੀ ਸ਼ਰਣ ਵਿੱਚ ਜਾ ਪਿਆਂ ਕਰਤਾਰ ਆਪ ਸ਼ਰਣ ਪਏ ਦੀ ਲਾਜ ਰੱਖਦਾ ਹੈ।
{ਸੰ. ਪੋ. ਭਾਗ-੭ ਪੰ: ੩੪੦੮}

912. (ਪ੍ਰਭੂ) ਸਭ ਕੁਛ ਦਾ ਦਾਤਾ ਹੋਕੇ ਭਗਤਾਂ ਤੇ ਪ੍ਰੇਮ ਦਾ ਰਸੀਆ ਆਪ ਬੀ ਹੈ, ਉਹਨਾਂ ਦੇ ਪ੍ਰੇਮ ਰਸ ਦਾ ਅੰਮ੍ਰਿਤ ਆਪ ਪੀਂਦਾ ਹੈ।
{ਸੰ. ਪੋ. ਭਾਗ-੭ ਪੰ: ੩੪੦੯}

913. (ਕਰਤਾਰ) ਦੇ ਮਿਲਨੇ ਦਾ ਰਸਤਾ ਭਗਤੀ ਹੈ।.....ਕਰਮ ਧਰਮ ਸਭ ਬੰਧਨ ਹਨ, ਨਾਮ ਤੋਂ ਬਿਨ੍ਹਾਂ ਕੋਈ ਦਰੁਸਤ ਰਸਤਾ ਨਹੀਂ, ਨਾਮ ਭਗਤੀ ਦਾ ਮੁੱਖ ਅੰਗ ਹੈ।
{ਸੰ. ਪੋ. ਭਾਗ-੭ ਪੰ: ੩੪੦੯}

914. ਪ੍ਰਭੂ ਦੀ ਸ਼ਰਣ ਲੈਣੀ ਭਗਤੀ ਦਾ ਪਹਲਾ ਕਦਮ ਹੈ।
{ਸੰ. ਪੋ. ਭਾਗ-੭ ਪੰ: ੩੪੦੯}

915. ਮਨ ਦੀ ਤਵੱਜੋ, ਮਨ ਦਾ ਰੁੱਖ਼, ਮਨ ਦੀ ਸੇਧ ਤਾਂ ਰਹੇ ਵਾਹਿਗੁਰੂ ਜੀ ਵੱਲ ਤੇ ਰਸਨਾ ਤੋਂ ਹੋਵੇ ਨਾਮ ਉਚਾਰ, ਐਉਂ ਉਚਾਰਣ ਤੇ ਤਵੱਜੋ ਯਾ ਸਹਜ ਧਯਾਨ ਵਾਲਾ ਹੋਵੇ ਸਿਮਰਨ ਜਿਸ ਦੇਹੀ ਵਿੱਚ, ਉਹ ਦੇਹੀ ਪਾਲਣੇ ਯੋਗ ਹੈ। ਹਰ ਤਰ੍ਹਾਂ ਉਸਦੀ ਰੱਖਯਾ ਪਾਲਣਾ ਕਰਣੀ ਚਾਹੀਏ। {ਸੰ. ਪੋ. ਭਾਗ-੭ ਪੰ: ੩੪੨੪}

916. ਜੀਉਂਦਿਆਂ ਮਰਨ ਦੀ ਅਵਸਥਾ ਏਹ ਹੈ ਕਿ ਉਸ ਦੇ ਪ੍ਰਾਪਤ ਹੋ ਗਿਆਂ ਫਿਰ ਮਰਨਾ ਨਹੀਂ ਹੁੰਦਾ ਭਾਵ ਜਨਮ ਮਰਨ ਮਿਟ ਜਾਂਦਾ ਹੈ।

{ਸੰ. ਪੋ. ਭਾਗ-੭ ਪੰ: ੩੪੨੯}

917. ਜਿਉਂਦਿਆਂ ਮਰਨ ਦੇ ਤ੍ਰੈ ਸਹਾਇਕ ਅੰਗ ਦੱਸੇ ਹਨ:- ਇਕ ਸੋਝੀ ਆਵੇ ਕਿ ਹਉਮੈਂ ਦਾ ਜੀਵਨ ਮਾੜਾ ਹੈ, ਦੂਸਰੇ ਇਹ ਸੋਝੀ ਆਵੇ ਕਿ ਈਸ਼੍ਵਰ ਦੀ ਮੇਹਰ ਹੈ, ਤੀਸਰੇ ਸਤਿਗੁਰੂ ਦਾ ਮਿਲਾਪ ਤੇ ਸਤਿਗੁਰੂ ਦਾ ਪ੍ਰਸਾਦਿ। ਈਸ਼੍ਵਰ ਦੀ ਨਦਰ ਸਤਿਗੁਰ ਮੇਲੇਗੀ, ਸਤਿਗੁਰ ਦਾ ਪ੍ਰਸਾਦ ਜੀਉਂਦੇ ਮਰਨ ਦੀ, ਭਾਵ ਹਉਮੈਂ ਨਵਿਰਤੀ ਦੀ ਜਾਚ ਦੱਸੇਗਾ।

{ਸੰ. ਪੋ. ਭਾਗ-੭ ਪੰ: ੩੪੨੯}

918. ਸਿਫ਼ਤ ਸਲਾਹ ਕਰਨ ਨਾਲ ਤੇ ਨਾਮ ਜਪਣ ਨਾਲ ਤੁਸੀਂ ਮਾਨੋਂ ਦਰ ਤੇ ਜਾ ਖੜੋਂਦੇ ਹੋ ਤੇ ਯਾਚਨਾ ਕਰਦੇ ਹੋ। ਮੰਗਤੇ ਨੂੰ ਕਦੇ ਖ਼ੈਰ ਪੈ ਹੀ ਜਾਂਦੀ ਹੈ।

{ਸੰ. ਪੋ. ਭਾਗ-੭ ਪੰ: ੩੪੨੯-੩੦}

919. ਕੇਵਲ ਰਾਮ ਰਾਮ ਕਹਿਣੇ ਨਾਲ, ਜਦ ਕਿ ਉਸ ਦੇ ਅਰਥ ਵਿੱਚ ਭਾਵਨਾ ਨਹੀਂ, ਰਾਮ ਵਿੱਚ ਸ਼ਰਧਾ ਨਹੀਂ, ਰਾਮ ਨਹੀਂ ਹਿਰਦੇ ਵਿਚ ਆ ਵਸਦਾ।

{ਸੰ. ਪੋ. ਭਾਗ-੭ ਪੰ: ੩੪੩੩}

920. ਹਉਂ ਆਸ੍ਰਿਤ ਕੀਤੇ ਸਾਧਨ ਬੀ ਹਉਂ ਦਾ ਪਰਦਾ ਤਾਣੀ ਰੱਖਦੇ ਹਨ।.....ਉਹ (ਪ੍ਰਭੂ) ਮਿਲ ਸਕਦਾ ਹੈ ਗੁਰੂ ਦੇ ਸ਼ਬਦ ਦੁਆਰਾ। ਨਾਮ ਤੇ ਉਪਦੇਸ਼ ਦੁਆਰਾ-ਮਨ ਵਿੰਨ੍ਹ ਹੋ ਜਾਂਦਾ ਹੈ, ਹਉਂ ਲਾਂਭੇ ਹੋ ਜਾਂਦੀ ਹੈ ਫਿਰ ਉਹ ਮਨ ਵਿੱਚ ਲੰਘ ਆਉਂਦਾ ਹੈ।

{ਸੰ. ਪੋ. ਭਾਗ-੭ ਪੰ: ੩੪੩੩}

921. ਸੱਚੀ ਪੂਜਾ ਦੇ ਯੋਗ ਤੇ ਤਾਰਨਹਾਰ ਵਾਹਿਗੁਰੂ ਨੂੰ ਦਸਿਆ ਹੈ। ਕਿਉਂਕਿ ਉਹ ਸੱਚਾ ਮਾਲਕ ਤੇ ਸਰਬ ਸ਼ਕਤੀਮਾਨ ਹੈ। ਜੋ ਉਸਦੇ

ਪਿਆਰ ਵਿੱਚ ਹਨ ਓਹ ਸੱਚੇ ਭਗਤ ਹਨ, ਜੋ ਪੂਰਨ ਵਿਸ਼ਵਾਸ਼ ਨਾਲ ਉਸਦਾ ਸਿਮਰਨ ਕਰਦੇ ਹਨ।
{ਸੰ. ਪੋ. ਭਾਗ-੭ ਪੰ: ੩੪੩੭}

922. ਉਹ ਸਿਮਰਨ-ਹਰੀ ਦਾ ਨਾਮ-ਅੰਮ੍ਰਿਤ ਹੈ, ਅਮਰ ਕਰਦਾ ਹੈ, ਭਵ ਸਾਗਰ ਤੋਂ ਤਾਰਕੇ ਅਮਰ ਜੀਵਨ ਵਿੱਚ ਲੈ ਜਾਂਦਾ ਹੈ, ਉਸ ਸਿਮਰਨ ਦਾ ਲਾਹਾ ਹੈ 'ਸੱਚ'। ਜਿਸ ਨੂੰ ਸੱਚ ਪ੍ਰਾਪਤ ਹੋ ਜਾਂਦਾ ਹੈ, ਉਸ ਨੂੰ ਸਮਝੋ ਸਭ ਕੁਛ ਪ੍ਰਾਪਤ ਹੋ ਜਾਂਦਾ ਹੈ, ਭਾਵ ਉਹਨਾਂ ਦੀ ਤ੍ਰਿਸ਼ਨਾ ਹੀ ਮੁੱਕ ਜਾਂਦੀ ਹੈ ਤੇ ਜੋ ਲੋੜਾਂ ਹੋਣ, ਕਰਤਾਰ ਆਪ ਪੂਰਦਾ ਹੈ, ਕਿਉਂਕਿ ਓਹ ਪ੍ਰਭੂ ਨੂੰ ਪਿਆਰੇ ਹੋ ਜਾਂਦੇ ਹਨ, ਓਹੀ ਸੰਤ ਕਹਾਂਦੇ ਹਨ। ਹਰੀ ਚਾਹੇ ਅਗਮ ਅਗਾਧ ਹੈ, ਪਰ ਭਗਤ ਵਛਲ ਹੈ। ਇਹ ਮੰਨਿਆ ਪਰਮੰਨਿਆ ਸਿੱਧਾਂਤ ਹੈ।
{ਸੰ. ਪੋ. ਭਾਗ-੭ ਪੰ: ੩੪੩੭-੩੮}

923. ਚਾਹੇ ਸਿਰ ਤੋਂ ਪੈਰਾਂ ਤਕ ਸਮੁੱਚਾ ਰੱਬ ਹੋ ਜਾਏ, ਜੀਵਨ ਬੰਦਗੀ ਵਿੱਚ ਹੀ ਬਸਰ ਕਰਨਾ ਉੱਚੀ ਗੱਲ ਹੈ।
{ਸੰ. ਪੋ. ਭਾਗ-੭ ਪੰ: ੩੪੪੦}

924. ਉਸ ਦਾਤੇ ਦੀ ਵਡਿਆਈ ਕਰੋ, ਵਡਿਆਈ ਹੀ ਦਾਤਿਆਂ ਦੇ ਦਰ ਕਰੀਦੀ ਹੈ। ਇਹ ਰਸਤਾ ਉਸ ਦੇ ਦਰ ਪਹੁੰਚਣੇ ਦਾ ਹੈ।
{ਸੰ. ਪੋ. ਭਾਗ-੭ ਪੰ: ੩੪੪੧}

925. ਪਹਿਲਾਂ ਤਾਂ ਜਦ ਵੈਰਾਗ ਹੁੰਦਾ ਹੈ ਤਾਂ ਵੈਰਾਗੀ ਪੁਰਖ ਅਪਣੇ ਆਪ ਨੂੰ ਸਭ ਤੋਂ ਉਪਰਾਮ ਕਰ ਲੈਂਦੇ ਹਨ, ਪਰ ਜਦ ਰੱਤੜੇ ਹੋ ਜਾਂਦੇ ਹਨ ਤਾਂ ਜਿਵੇਂ ਵਾਹਿਗੁਰੂ ਜਗਤ ਦੀ ਸੰਭਾਲ ਕਰਦਾ ਹੈ, ਤਿਵੇਂ ਉਹ ਸਭ ਦਾ ਭਲਾ ਕਰਦੇ ਹਨ, ਉਹਨਾਂ ਨੂੰ ਕਿਸੇ ਤੋਂ ਨਫ਼ਰਤ ਨਹੀਂ ਰਹਿੰਦੀ। {ਸੰ. ਪੋ. ਭਾਗ-੭ ਪੰ: ੩੪੪੪}

926. 'ਪਰਮੇਸ਼ੁਰ ਪ੍ਰੇਮ' ਦਾ ਅਮਲੀ, ਸ਼ਹੁ ਨਾਲ ਪਿਆਰ ਕਰਦਾ, ਅਪਣੀ ਮੌਜ ਬਹਾਰ ਵਿੱਚ, ਖ਼ੁਦਗਰਜ਼ ਨਹੀਂ ਹੁੰਦਾ, ਉਹ ਪਰਮੇਸ਼ੁਰ ਦੇ ਰਚਿਆਂ ਜੀਵਾਂ ਦਾ ਭਲਾ ਕਰਦਾ ਹੈ। {ਸੰ. ਪੋ. ਭਾਗ-੭ ਪੰ: ੩੪੪੪-੪੫}

927. ਜਿਵੇਂ ਬ੍ਰਿਛ ਤੇ ਫਲ ਦਾ ਸਨਬੰਧ ਹੈ; ਉਸੀ ਪ੍ਰਕਾਰ ਦਾ ਸਨਬੰਧ ਨਾਮ, ਤੇ ਜਿਸਦਾ ਨਾਮ ਹੈ, ਉਸ ਸਾਹਿਬ ਦਾ ਹੈ। ਵਾਹਿਗੁਰੂ ਮਾਨੋ ਬ੍ਰਿਛ ਹੈ, ਨਾਮ ਉਸਨੂੰ ਫਲ ਲਗਾ ਹੈ।
{ਸੰ. ਪੋ. ਭਾਗ-੭ ਪੰ: ੩੪੪੫}

928. ਤ੍ਰਿਪਤੀ 'ਰੱਜ' ਨੂੰ ਆਖਦੇ ਹਨ ਪਰ ਇਹ ਇਕ ਆਤਮ ਅਵਸਥਾ ਦਾ ਬੀ ਨਾਮ ਹੈ, 'ਜਿਥੇ ਜਾਕੇ ਤਿਲ ਨ ਤਮਾਇ' ਹੋ ਜਾਈਦਾ ਹੈ।
{ਸੰ. ਪੋ. ਭਾਗ-੭ ਪੰ: ੩੪੪੫}

929. ਨਾਮ ਦੇ 'ਅਛਲ' ਹੁੰਦੇ ਤਕ ਕੋਈ ਤੌਖਲਾ ਹੁੰਦਾ ਹੈ।.....ਅਰਦਾਸ ਕਰਦੇ ਰਹਿਣਾ ਵਾਹਿਗੁਰੂ ਜੀ ਅੱਗੇ ਵਾਹਿਗੁਰੂ ਦੇ ਫਜਲ (ਮੇਹਰ) ਲਈ ਤੇ ਗੁਣ ਗਾਉਂਦੇ, ਉਚਾਰਦੇ, ਵੀਚਾਰਦੇ ਰਹਿਣਾ ਵਾਹਿਗੁਰੂ ਦੇ ਰੰਗ ਰੱਤੇ ਰਹਿਣ ਲਈ ਇਹ ਦੋ ਸਹਾਇਕ ਹਨ 'ਨਾਮ' ਨੂੰ 'ਅਛਲ ਨਾਮ' ਬਣਾ ਦੇਣ ਦੇ।
{ਸੰ. ਪੋ. ਭਾਗ-੭ ਪੰ: ੩੪੪੬}

930. ਨਾਮ ਨੂੰ ਰਾਸ ਸਮਝਕੇ ਵਪਾਰ ਕਰੋ, ਪਰ ਨਾਲ ਅਰਦਾਸ ਤੇ ਸਿਫ਼ਤ ਸਲਾਹ ਜਾਰੀ ਰਖੋ ਤਾਂ ਇਹ ਸਦਾ ਹਜ਼ੂਰੀ ਬਣਕੇ ਵਾਹਿਗੁਰੂ ਜੀ ਹੋਰ ਛਿਨ ਅੰਗ ਸੰਗ ਰਹਿਣਗੇ ਤੇ ਅਵਿਛੜ ਹੋ ਜਾਣਗੇ।
{ਸੰ. ਪੋ. ਭਾਗ-੭ ਪੰ: ੩੪੪੭}

931. ਉਸ ਦੇ ਸਿਮਰਨ ਨਾਲ ਉਸ ਨੂੰ ਪ੍ਰਾਪਤ ਹੋ ਜਾਓਗੇ, ਉਹ ਸਦਾ ਸੁਖ ਰੂਪ ਹੈ, ਤੁਸੀਂ ਸੁੱਖ ਵਾਲੇ ਹੋ ਜਾਓਗੇ।
{ਸੰ. ਪੋ. ਭਾਗ-੭ ਪੰ: ੩੪੬੦}

932. ਆਨ ਰਸਾਂ ਨੂੰ ਫਿਕੇ ਜਾਣਕੇ ਛੱਡੋ, ਕਿਉਂਕਿ ਏਹ ਦ੍ਵੈਤ ਭਾਵਨਾ ਵਿਚ ਰਖਦੇ ਹਨ, ਪਰਮਾਤਮਾ ਦੇ ਆਤਮ ਰਸ ਵਲ ਨਹੀਂ ਪੈਣ ਦੇਂਦੇ, ਪਰਮਾਤਮਾ ਤੋਂ ਛੁੱਟ ਦੂਏ ਦੇ ਪਿਆਰ-ਚਾਹੋ ਮਾਇਆ ਹੈ, ਚਾਹੋ ਪੁੱਤ੍ਰ ਮਿਤ੍ਰ, ਕੁਟੰਬ ਬੰਦੇ ਹਨ, -ਫਲ ਵਿਚ ਦੁਖਦਾਈ ਹੁੰਦਾ ਹੈ।
{ਸੰ. ਪੋ. ਭਾਗ-੭ ਪੰ: ੩੪੬੦}

933. (ਪ੍ਰਭੂ ਦੀ) ਸ਼ਰਣ ਵਿਚ ਪੈ ਜਾਣਾ ਭਗਤੀ ਦੇ ਮਾਰਗ ਦਾ ਮੂਲ ਸਾਧਨ ਹੈ।
{ਸੰ. ਪੋ. ਭਾਗ-੭ ਪੰ: ੩੪੬੮}

934. **ਨਿਰਬਾਣ ਪਦ-** ਮੁਕਤੀ ਦਾ ਪੂਰਨ ਪਦ, ਜਿੱਥੇ ਜਾਕੇ ਕੋਈ ਪਕੜ ਨਹੀਂ ਰਹਿ ਜਾਂਦੀ ਤੇ ਆਤਮਾ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦੀ ਹੈ।
{ਸੰ. ਪੋ. ਭਾਗ-੭ ਪੰ: ੩੫੨੦}

935. (ੳ) ਪਰਮੇਸ਼ਰ ਨੂੰ ਸ਼ਰਨ ਲੈਣ ਦੇ ਯੋਗ ਤੇ ਸ਼ਰਨ ਦੇਣ ਨੂੰ ਸਮਰੱਥ ਦਸਿਆ ਹੈ।
(ਅ) ਵਿਕਾਰਾਂ ਦਾ ਸੂਖਮ ਕਾਰਣ ਮੋਹ ਤੇ ਮਾਨ ਆਦਿਕ ਹੁੰਦੇ ਹਨ।
{ਸੰ. ਪੋ. ਭਾਗ-੭ ਪੰ: ੩੫੩੧}

936. ਇਥੋਂ ਦੇ ਧੰਦਿਆਂ ਦੀ ਕਾਮਯਾਬੀ 'ਹੰਕਾਰ' ਸਿਖਾਲਦੀ ਹੈ, ਹੁਕਮ ਕਰਨ ਵਾਲੇ ਬਣਾਉਂਦੀ ਹੈ। ਅਗੇ ਹੁਕਮ ਤੇ ਹੰਕਾਰ ਨਹੀਂ ਚਲਦਾ। ਅੱਗੇ ਤਾਂ ਸਿਮਰਨ ਨਾਲ ਚੱਲਦਾ ਹੈ, ਜਿਸ ਕਰਕੇ ਅਗਲੀ ਦਰਗਾਹ ਵਿਚ ਸੁਖ ਮਿਲਦਾ ਹੈ; ਸੋ ਉਸ ਦਾ ਸਿਮਰਨ ਕਰੋ।
{ਸੰ. ਪੋ. ਭਾਗ-੭ ਪੰ: ੩੫੩੪-੩੫}

937. ਸੱਚੇ ਵਾਹਿਗੁਰੂ ਦੇ ਗੁਣ ਚਿੰਤਨ ਕਰੋ। ਗੁਣ ਯਾਦ ਕਰਕੇ ਦ੍ਰਵੀਭੂਤ ਹੋ ਜਾਓ, ਨਰਮ ਦਿਲ ਹੋ ਜਾਓ। ਪਜਾਰ ਵਿਚ ਵਾਹਿਗੁਰੂ ਨੂੰ ਮਿਲਨੇ ਲਈ ਰੋ ਪਓ।
{ਸੰ. ਪੋ. ਭਾਗ-੭ ਪੰ: ੩੫੪੪}

938. ਅੱਜ ਲੱਗਦੇ ਹਾਂ, ਕੱਲ ਲੱਗਦੇ ਹਾਂ, ਕਹਿੰਦੇ ਕਹਿੰਦੇ ਕਈ ਮਾਰੇ ਗਏ, ਨਾ ਦੂਜਾ ਭਾ ਛੁੱਟਾ, ਨਾ ਵਿਕਾਰ ਮਗਰੋਂ ਲੱਥੇ ਤੇ ਕਾਲ ਹੁਰੀਂ ਆ ਪਹੁੰਚੇ। ਮੁਰਾਦ ਇਹ ਕਿ ਲਗਣਾ ਹੈ ਤਾਂ ਹੁਣੇ ਲਗੋ।
{ਸੰ. ਪੋ. ਭਾਗ-੭ ਪੰ: ੩੫੪੭}

939. (ਗੁਰਬਾਣੀ ਵਿਚ) ਨਾਮ ਵਾਲੇ ਤੇ ਵਿਵੇਕ ਬੁੱਧੀ ਵਾਲੇ ਬਣਨ ਦੀ ਤਰਕੀਬ ਦੱਸੀ ਹੈ:-
1. ਗੁਰੂ ਦੁਆਰਾ ਪਿਆਰ ਸਾਈਂ ਨਾਲ,
2. ਸਦਾ ਸਦਾ ਨਾਮ ਦਾ ਉਚਾਰਨ,
3. ਨਾਮ ਦਾ ਹਿਰਦੇ ਵਿਚ ਸਦੈਵੀ ਧਾਰਨ।
{ਸੰ. ਪੋ. ਭਾਗ-੭ ਪੰ: ੩੫੮੧}

940. ਚਿਤ੍ਰਗੁਪਤ ਨਾਮੀ ਪੁਰਖ ਦੇ ਕਰਮ ਨਹੀਂ ਲਿਖਦਾ, ਕਿਉਂਕਿ ਉਹ ਨਾਮ ਵਿਚ ਅੱਠੇ ਪਹਰ ਲਗਾ ਰਹਿੰਦਾ ਹੈ, ਉਸਦੇ ਕਰਮਾਂ ਵਿਚ ਨਾਮੀ ਦਾ ਆਦਰਸ਼ ਕੰਮ ਕਰਦਾ ਹੈ, ਭੁੱਲ ਚੁੱਕ ਅਚੇਤ ਹੋਈ ਉਹਨਾਂ ਦੀ ਨਾਮ ਧੋਈ ਜਾਂਦਾ ਹੈ।
{ਸੰ. ਪੋ. ਭਾਗ-੭ ਪੰ: ੩੫੯੬}

941. ਜੋ ਕੁਝ ਪ੍ਰੀਤ ਤੋਂ ਬਿਨਾ ਕੀਤਾ ਜਾਏ, ਉਹ ਕੂੜਾ ਹੈ, ਸਫ਼ਲਤਾ ਨਹੀਂ ਲਿਆਉਂਦਾ।.....ਪ੍ਰੀਤ ਤਾਂ ਹੈ ਜੇ ਦਾਤਾ ਨਾਲ ਪ੍ਰੀਤ ਹੋਵੇ ਤੇ ਦੁਖ ਸੁਖ ਹਰ ਹਾਲ ਪ੍ਰੇਮ ਵਿਚ ਰਹੇ ਤੇ ਪਜਾਰੇ ਦੀ ਰਜ਼ਾ ਮਿੱਠੀ ਕਰ ਮੰਨੇ, ਫੇਰ ਇਸ ਨੂੰ ਝੱਟ ਮਿਲਾਪ ਹੋ ਜਾਵੇ।
{ਸੰ. ਪੋ. ਭਾਗ-੭ ਪੰ: ੩੬੦੧}

942. ਜਿਸ ਤਰ੍ਹਾਂ ਜਤ ਤੋਂ ਬਿਨਾ ਜੋਗੀ ਅਸਫਲ ਹੈ, ਸਤਸੰਗਤ ਤੋਂ ਬਿਨਾ ਤਪਸ੍ਵੀ ਅਸਫਲ ਹੈ, ਇਸੇ ਤਰ੍ਹਾਂ ਨਾਮ ਤੋਂ ਬਿਨਾਂ ਇਨਸਾਨ ਦੀ ਦੇਹ ਅਸਫਲ ਹੈ। ਇਸ ਅਸਫਲਤਾ ਦਾ ਫਲ ਮੌਤ ਤੋਂ ਬਾਹਦ ਜਮ ਦੀ ਮਾਰ ਹੋਵੇਗਾ।
{ਸੰ. ਪੋ. ਭਾਗ-੭ ਪੰ: ੩੬੨੫}

943. ਸਹਜ ਧੁਨਿ=ਸੁਤੇ ਹੀ ਆਤਮਾ ਨੂੰ ਆਪਣੇ ਆਤਮ ਰੰਗ ਵਿਚ ਰੱਖਣ ਵਾਲੀ ਲਗਾਤਾਰੀ ਅਵਸਥਾ, ਜੋ ਧੁਨਿ ਵਾਂਙੂ ਸੰਗੀਤਕ ਤੇ ਲਗਾਤਾਰੀ ਅਵਿਰਲ ਤੁਰਦੀ ਹੈ।
{ਸੰ. ਪੋ. ਭਾਗ-੭ ਪੰ: ੩੬੫੧}

944. ਈਸ਼੍ਵਰ ਆਪਣੇ ਭਗਤਾਂ ਦਾ ਅੰਗ (ਪੱਖ) ਵੱਖਰਾ ਹੀ ਕਰਦਾ ਹੈ, ਇਸ ਲਈ ਕਿ ਉਨ੍ਹਾਂ ਨੂੰ ਇਕੋ ਈਸ਼੍ਵਰ ਦਾ ਹੀ ਆਸਰਾ ਹੁੰਦਾ ਹੈ। ਈਸ਼੍ਵਰ ਤੇ ਆਸਰਾ ਰਖਣ ਵਾਲੇ ਪਾਪਾਂ ਨਾਲ ਧਨ ਕੱਠਾ ਨਹੀਂ ਕਰਦੇ, ਉਹ ਤਾਂ ਕਰਤਾਰ ਨੂੰ ਹੀ ਧਨ ਜਾਣਦੇ ਹਨ।
{ਸੰ. ਪੋ. ਅ:ਬਾ:੧ ਪੰ: ੧੭}

945. ਪੁਰਸ਼ ਦਾ ਹਰੇਕ ਕੰਮ ਕਰਤਾਰ ਦੇ ਲੇਖੇ ਵਿਚ ਹੈ, ਸੋ ਉਸ ਲੇਖੇ ਵਿਚ ਭਜਨ ਦੀਆਂ ਘੜੀਆਂ ਪਰਵਾਨ ਹਨ। ਬਾਕੀ ਸਭ ਅਪਰਵਾਨ ਤੇ ਨਿਸਫਲ ਜਾਂਦੀਆਂ ਹਨ।
{ਸੰ. ਪੋ. ਅ:ਬਾ: ੧ ਪੰ: ੩੫}

946. ਹੇ ਪਾਪਾਂ ਕਰਕੇ ਦੁਖੀ ਜੀਵ! ਹਉਮੈਂ ਤਿਆਗ ਕੇ ਤੇ ਝੂਠੇ ਆਹਰ ਛੱਡਕੇ ਸਤਿਗੁਰੂ ਨਾਨਕ ਦੇਵ ਜੀ ਦੀ ਸ਼ਰਨ ਆ ਅਰ ਆਪਣੇ ਪ੍ਰਭੂ ਨੂੰ ਵਯਾਪਕ ਦੇਖ, ਬੱਸ ਫੇਰ ਤੇਰੇ ਸਾਰੇ ਦੁਖ ਦੂਰ ਹੋ ਜਾਣਗੇ।
{ਸੰ. ਪੋ. ਅ:ਬਾ: ੧ ਪੰ: ੩੮}

947. ਹੇ ਪ੍ਰਾਣੀ! ਆਪਣਾ ਆਪ ਛੱਡ, ਇਸ ਦਾ ਫਲ ਇਹ ਹੋਊ ਕਿ ਦੁਖ, ਪਾਪ ਸਭ ਦੂਰ ਹੋ ਜਾਣਗੇ। ਫੇਰ ਤੂੰ ਪ੍ਰਭੂ ਪਰਾਇਣ ਹੋ ਜਾਹ, ਕੋਈ ਆਸ ਜਗਤ ਤੇ ਨਾ ਰੱਖ ਤਦ ਤੈਨੂੰ ਪ੍ਰਭੂ ਦਾ ਦਰਸ਼ਨ ਹੋ ਜਾਵੇਗਾ।
{ਸੰ. ਪੋ. ਅ:ਬਾ: ੧ ਪੰ: ੩੮}

948. ਜਦ ਤਕ ਜੀਵ ਕਰਮ ਕਾਂਡ ਵਾਲੇ ਯਾ ਕਰਮ ਕਰਦਾ ਹੈ ਤਦ ਤੀਕ ਜਨਮ ਮਰਨ ਦੇ ਸੰਸਕਾਰ ਟੁੱਟ ਨਹੀਂ ਸਕਦੇ, ਜਦ ਇਨ੍ਹਾਂ ਤੋਂ ਆਪਨੂੰ ਅੱਡ ਸਮਝੇ ਅਰ ਸਮੁਝਕੇ ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰੇ, ਤੇ ਗੁਰੂ ਦੀ ਸ਼ਰਨ ਲਵੇ, ਤਦ ਜਨਮ ਮਰਨ ਮਿਟਦਾ ਹੈ।
{ਸੰ. ਪੋ. ਅ:ਬਾ: ੧}

949. ਧਰਮ ਦੀ ਸਮਝ ਤਾਂ ਪੜਿਆਂ ਆਉਂਦੀ ਹੈ, ਪਰ ਧਰਮ ਦੀ ਧਾਰਨਾ ਅਮਲ ਕੀਤਿਆਂ ਆਉਂਦੀ ਹੈ।
{ਸੰ. ਪੋ. ਅ:ਬਾ: ੧ ਪੰ: ੭੨}

950. ਬ੍ਰਹਮ ਨਿਰਗੁਣ ਦਾ ਅਨੁਭਵ ਸਰਗੁਣ ਪ੍ਰਾਣੀਆਂ ਨੂੰ ਇਕ ਦਮ ਹੋਣਾ ਕਠਨ ਹੈ। ਇਸ ਕਰਕੇ ਇਕ ਐਸੇ ਪੁਲ ਦੀ ਲੋੜ ਹੈ ਕਿ ਜੋ ਨਿਰਗੁਣ ਤੇ ਸਰਗੁਣ ਦੇ ਵਿਚਕਾਰ ਹੋਵੇ। ਉਹ ਪੁਲ "ਨਾਮ" ਹੈ। ਸੋ ਧਰਮ ਦੀ ਧਾਰਨਾ ਵਾਸਤੇ ਅਰ ਬ੍ਰਹਮ ਗਿਆਨ ਵਾਸਤੇ "ਨਾਮ ਅਭਿਆਸ" ਕਰੋ। {ਸੰ. ਪੋ. ਅ:ਬਾ: ੧ ਪੰ: ੭੨}

951. ਹਉਮੈ ਕਟਣ ਦਾ ਇਹ ਅਰਥ ਨਹੀਂ ਕਿ ਤੁਸਾਂ ਰੱਬ ਹੋ ਗਏ ਹੋ, ਸਗੋਂ ਇਹ ਭਾਵ ਹੈ ਕਿ ਤੁਸੀਂ ਮੈਲਾਂ ਤੋਂ ਧੋਤੇ ਗਏ ਹੋ,.....ਹੁਣ ਵਾਹਿਗੁਰੂ ਨਿਰਮਲ ਦੇ ਜਸ ਕਰਨੇ ਦੇ ਲਾਇਕ ਹੋ ਗਏ ਹੋ। {ਸੰ. ਪੋ. ਅ:ਬਾ: ੧ ਪੰ: ੭੬}

952. **ਸਹਜ**=ਜੀਵ ਆਤਮਾ ਦੀ ਅਸਲੀ ਆਤਮਿਕ ਅਵਸਥਾ। ਸਗੋਂ ਸਰਬ ਅਵਸਥਾਂ ਤੋਂ ਪਰੇ 'ਪਰਮਾਤਮ ਸਰੂਪ ਵਿਚ ਮਿਲਾਪ ਦੀ ਯਥਾਰਥਤਾ।' {ਸੰ. ਪੋ. ਅ:ਬਾ: ੧ ਪੰ: ੭੮}

953. ਜਦ ਹਿਰਦੇ ਵਿਚ ਹਰਿ ਧੁਨੀ ਗੂੰਜੇ ਤਦ ਵਾਹਿਗੁਰੂ ਦੀ ਪ੍ਰਾਪਤੀ ਹੋਊ। ਜਦ ਇਹ ਪ੍ਰਾਪਤੀ ਹੋਵੇ ਤਾਂ ਉਹ ਸਹਜ ਪਦ ਹੈ। {ਸੰ. ਪੋ. ਅ:ਬਾ: ੧}

954. ਸੁਖ ਅਰ ਆਨੰਦ ਮੋਖ ਅਰ ਸਥਿਰਤਾ ਅਕਾਲ ਪੁਰਖ ਦੇ ਚਿੰਤਨ ਅਰ ਸਤਿਸੰਗਤ ਦੇ ਮੇਲ ਤੋਂ ਹੀ ਪ੍ਰਾਪਤ ਹੁੰਦੀ ਹੈ। {ਸੰ. ਪੋ. ਅ:ਬਾ: ੧ ਪੰ: ੮੩}

955. ਜਦ ਲਿਵ ਲਗ ਜਾਂਦੀ ਹੈ ਤਾਂ ਆਹਤ ਰਾਗ ਤੋਂ ਉੱਠ ਕੇ ਦੇਸ ਕਾਲ ਦੇ ਲੇਖੇ ਤੋਂ ਪਰੇ ਹੋ ਕੇ, ਆਤਮਾ ਅਲੇਖ ਵਿਚ ਟਿਕਦਾ ਹੈ। {ਸੰ. ਪੋ. ਅ:ਬਾ: ੧ ਪੰ: ੮੩}

956. ਸਤਿਗੁਰ ਦ੍ਵਾਰਾ ਨਾਮ ਜਪਣਾ ਭੀ ਉੱਤਮ ਭਾਗਾਂ ਕਰਕੇ ਹੀ ਹੋ ਸਕਦਾ ਹੈ, ਅਰ ਭਾਗ ਉਹ ਹਨ ਜੋ ਅਸੀਂ ਹਰ ਵੇਲੇ ਆਪਣੀ ਵਾਸ਼ਨਾ ਤੇ ਅਪਣੇ ਕਰਮਾਂ ਨਾਲ ਬਣਾ ਰਹੇ ਹਾਂ। {ਸੰ. ਪੋ. ਅ:ਬਾ: ੧ ਪੰ: ੮੮}

957. ਜੇ ਵਾਹਿਗੁਰੂ ਦਾ ਨਾਮ ਹੱਛਾ ਨਾ ਲੱਗਾ ਤਦ ਜਾਣ ਲਓ ਕਿ ਜਨਮ ਵਿਅਰਥ ਗਵਾ ਲਿਆ। ਇਸ ਦਾ ਫਲ ਇਹ ਹੋਵੇਗਾ ਕਿ ਜਮ ਮਾਰ ਕੇ ਖਰਾਬ ਕਰੇਗਾ।
{ਸੰ. ਪੋ. ਅ:ਬਾ: ੧ ਪੰ: ੯੬}

958. ਓਹ ਪ੍ਰਤਿਸ਼ਟਾ ਯੋਗ ਹਨ, ਜਿਨ੍ਹਾਂ ਦੇ ਮਨ ਵਿਚ ਅਰ ਸਰੀਰ ਵਿਚ ਵਾਹਿਗੁਰੂ ਹੈ, ਮਨ ਵਿਚ ਯਾਦ ਨਾਲ ਅਰ ਤਨ ਵਿਚ ਭਜਨ, ਸਿਮਰਨ, ਉਪਦੇਸ, ਦਯਾ, ਦਾਨ, ਮੈਤ੍ਰੀ ਨਾਲ।
{ਸੰ. ਪੋ. ਅ:ਬਾ: ੧ ਪੰ: ੧੦੮}

959. ਜੇ ਰਸ ਆਇਆ ਹੈ ਤਾਂ ਕਿਸੇ ਲੋੜ ਕਿਸੇ ਦੁਖ ਨੂੰ ਪਾਕੇ ਚਿੰਤਾ ਵਿਚ ਨਹੀਂ ਪੈਣਾ, ਸਾਂਈਂ ਦਾ ਸਾਥ ਨਹੀਂ ਛੱਡਣਾ, ਸਦਾ ਉਸੇ ਦੇ ਨਾਲ ਰਹਿਣਾ ਹੈ। ਜਿਕੂੰ ਉਸ ਦਾ ਸੰਗ ਆਤਮਾ ਲਈ ਅਨੰਦ ਦਾਇਕ ਹੈ, ਉਸੀ ਤਰ੍ਹਾਂ ਸ਼ਰੀਰ ਦੇ ਦੁਖਾਂ ਨੂੰ ਦੂਰ ਕਰਦਾ ਹੈ।
{ਸੰ. ਪੋ. ਅ:ਬਾ: ੧ ਪੰ: ੧੨੩}

960. ਜੋ ਚਿੱਤ ਸਿਆਣਪਾਂ ਵਿਚ ਹੈ, ਚਾਹੇ ਓਹ ਬੁਧੀ ਵਿਚ ਹੈ, ਪਰ ਏਕਾਗਰ ਨਹੀਂ ਹੈ, ਉਹ ਤਾਂ ਸੋਚਾਂ ਦੇ ਖਿਡਾਉ ਵਿਚ ਹੈ। ਜਦ ਏਕਾਗਰ ਹੋਵੇ, ਜੁੜੇ ਤਾਂ ਅਸਲੇ ਦੇ ਨੇੜੇ ਪਹੁੰਚੇ। ਦੂਈ ਵਿਚੋਂ ਨਿਕਲੇ, ਰਸ ਵਿਚ ਆਵੇ, ਤਦ ਸਹਜ ਦਾ ਝਲਕਾ ਪਵੇ।
{ਸੰ. ਪੋ. ਅ:ਬਾ: ੧ ਪੰ: ੧੨੩}

961. ਸਤਿਗੁਰੂ ਦਾ ਉਪਦੇਸ਼ ਵਾਹਿਗੁਰੂ ਜੀ ਦੀ ਯਾਦ ਅਰ ਨਿਰੰਤਰ ਯਾਦ ਹੈ। ਇਹੀ ਕਮਾਈ ਹੈ ਜੋ ਨਾਮ ਨੂੰ ਅੰਤਰ ਆਤਮੇ ਇਸਥਿਤ ਕਰਦੀ ਹੈ। ਇਹੀ ਕਮਾਈ ਹੈ ਜੋ ਦਮ ਬਦਮ ਅੰਗ ਸੰਗ ਰਹਿੰਦੀ ਹੈ। ਇਹੀ ਕਮਾਈ ਹੈ ਜੋ ਅੰਤ ਸਮੇਂ ਸਹਾਈ ਹੁੰਦੀ ਹੈ।
{ਸੰ. ਪੋ. ਅ:ਬਾ: ੧ ਪੰ: ੧੨੪}

962. ਜਿਥੇ ਹਉਂ ਨਹੀਂ ਉਥੇ ਹਰੀ ਆਪ ਹੁੰਦਾ ਹੈ।
{ਸੰ. ਪੋ. ਅ:ਬਾ: ੧ ਪੰ: ੧੨੯}

963. ਸਹਜ ਤਾਂ ਨਿਰੋਲ ਆਤਮ ਰੰਗ ਦਾ ਨਾਮ ਹੈ।
{ਸੰ. ਪੋ. ਅ:ਬਾ: ੧ ਪੰ: ੧੩੦}

964. ਅੰਤਰ ਆਤਮੇ ਸਤਿਗੁਰ ਵਰਗਾ ਕਿਸੇ ਨੂੰ ਨਹੀਂ ਜਾਣਨਾ ਚਾਹੀਦਾ। ਜਦ ਵੈਸਾ ਕਿਸੇ ਨੂੰ ਜਾਣੇਗਾ ਰਸ ਭੰਗ ਹੋ ਜਾਵੇਗਾ।
{ਸੰ. ਪੋ. ਅ:ਬਾ: ੧ ਪੰ: ੧੩੩}

965. ਸਿੱਖਾਂ ਵਿਚ ਕੀਰਤਨ ਮੁੱਖ ਤਪ ਹੈ। ਬਾਣੀ ਦਾ ਕੀਰਤਨ ਸੁਣਦਿਆਂ ਰਾਗ ਦੇ ਅਸਰ ਨਾਲ ਮਨ ਜੁੜਦਾ ਹੈ, ਏਕਾਗਰ ਹੁੰਦਾ ਹੈ, ਅਰ ਅਰਥ ਭਾਵ ਦੇ ਵਿਚਾਰ ਨਾਲ ਨਿਰਮਲ ਹੁੰਦਾ ਹੈ। ਦੋ ਹੀ ਸਾਨੂੰ ਲੋੜਾਂ ਹਨ, ਮਨ ਦਾ ਨਿਰਮਲ ਹੋਣਾ ਤੇ ਏਕਾਗਰ ਹੋਣਾ, ਏਹ ਦੋਵੇਂ ਕੀਰਤਨ ਦੇ ਫਲ ਹਨ।
{ਸੰ. ਪੋ. ਅ:ਬਾ: ੧ ਪੰ: ੧੩੪}

966. ਸਿਮਰਨ ਤੋਂ ਪ੍ਰੇਮ ਉਪਜਦਾ ਹੈ ਤੇ ਪ੍ਰੇਮ ਵਿਚੋਂ ਰਸ ਉਪਜਦਾ ਹੈ, ਏਹ ਰਸ ਅੰਮ੍ਰਿਤ ਹੁੰਦਾ ਹੈ ਜੋ ਜਨਮ ਮਰਨ ਨੂੰ ਕੱਟਣ ਤੋਂ ਛੁਟ ਆਤਮਾਂ ਨੂੰ ਅਮਰ ਜੀਵਨ ਦਾਤ ਕਰਦਾ ਹੈ।
{ਸੰ. ਪੋ. ਅ:ਬਾ: ੧ ਪੰ: ੧੩੫}

967. ਐਸਾ ਵੱਡਾ ਦਾਤਾ ਜੋ ਅਤੁੱਟ ਪ੍ਰੇਮ ਕਰਨ ਵਾਲਾ ਤੇ ਅਮਿਤ ਦਾਨਾ ਬੀਨਾ ਹੈ ਸਦਾ ਸ਼ੁਕਰ ਤੇ ਪਿਆਰ ਦੇ ਭਾਵ ਨਾਲ ਯਾਦ ਰੱਖਣਾ ਚਾਹੀਦਾ ਹੈ। ਉਸ ਨੂੰ ਯਾਦ ਰੱਖਣ ਵਾਲਾ ਸਾਰੀ ਕਿਸਮਾਂ ਦੇ ਅਸਰਾਂ ਤੋਂ ਸਾਫ਼ ਹੋ ਜਾਂਦਾ ਹੈ।
{ਸੰ. ਪੋ. ਅ:ਬਾ: ੧ ਪੰ: ੧੪੦}

**ਸ਼ੁਕਰ**

ਸ਼ੱਕਰ ਵਾਝੂ ਸ਼ੁਕਰ ਮਿਠੱੜਾ
ਪਰ ਕਰਨੋਂ ਕਿਉਂ ਝਕੀਏ।
ਦਾਤ ਅਮਿੱਤੀ ਦੇ ਹੇ ਦਾਤਾ।
ਮਿਹਰ ਕਿਵੇਂ ਲੱਖ ਸਕੀਏ?

ਜਿਥੇ ਲੱਖ ਕਰੇਂਦੇ ਮਿਹਰਾਂ,
ਹੁਣ ਇਕ ਹੋਰ ਕਰਾਓ:
ਥਕਦੇ ਤੁਸੀਂ ਨ ਦੇਂਦੇ ਜਿਉਂ ਹੋ
ਕਰਦੇ ਸ਼ੁਕਰ ਨਾ ਥਕੀਏ।
(ਸਿਕਾਂ ਸਧੱਰਾਂ ਵਿਚੋਂ)

968. ਮਾਇਆ ਦਾ ਸਰੂਪ ਕੀ ਹੈ? ਜੋ ਪਰਮੇਸ਼ੁਰ ਤੋਂ ਭੁਲਾਵੇ, ਅਰਥਾਤ ਜੋ ਆਪਣੇ ਕਰਤਾ ਤੇ ਦ੍ਰਿਸ਼ਟਾ ਸਰੂਪ ਤੋਂ ਧਿਆਨ ਉਠਾਕੇ ਦੀਸਣਹਾਰ ਕ੍ਰਿਤ ਤੇ ਦ੍ਰਿਸ਼ਟਮਾਨ, ਜੋ ਬਿਨਸਨਹਾਰ ਹੈ ਉਸ ਪਰ ਧਿਆਨ ਲੁਆ ਦੇਵੇ।
{ਸੰ. ਪੋ. ਅ:ਬਾ: ੧ ਪੰ: ੧੪੧}

969. ਸੰਸਾਰ ਨਾਲ ਜੋ ਵਰਤੋਂ ਹੈ ਉਸ ਵਿਚ ਹਉਮੈ ਦੂਰ ਕਰਨ ਦਾ ਅਸਲੀ ਤ੍ਰੀਕਾ ਖਿਮਾ ਹੈ।
{ਸੰ. ਪੋ. ਅ:ਬਾ: ੧}

970. 'ਨਾਮ' ਜਪਣ ਦੇ ਅਰਥ ਹਨ ਅੰਦਰਲੇ ਦੀ ਉਹ ਅਵਸਥਾ ਜਿਸ ਨਾਲ ਮਨ ਵਿਚ ਵਾਹਿਗੁਰੂ ਦਾ ਪ੍ਰੇਮ ਉਪਜ ਕੇ ਨਾਮ ਨਾਲ ਮਿਲਾਪ ਹੋ ਜਾਂਦਾ ਹੈ।
{ਸੰ. ਪੋ. ਅ:ਬਾ: ੧ ਪੰ: ੧੯੭}

971. 'ਨਾਮ' ਹੀ ਅੰਦਰ ਦੀ ਜੁਗਤ ਹੈ, ਨਾਮ ਹੀ ਬਾਹਰ ਦੀ। ਜੀਭ ਨਾਲ ਜਪਣਾ ਬਾਹਰ ਦੀ ਜੁਗਤ ਹੈ, ਹਿਰਦੇ ਵਿਚ ਜਪਣ ਵੇਲੇ ਧਿਆਨ ਦਾ ਜੁੜਨਾ ਅੰਦਰ ਦੀ ਜੁਗਤ ਹੈ। ਮੂੰਹ ਨਾਲ ਕਹਣਾ ਕਿ ਪਰਮੇਸ਼ਰ ਹੈ, ਹਿਰਦੇ ਨਾਲ ਹਜ਼ੂਰੀ ਪ੍ਰਤੀਤ ਕਰਨੀ ਕਿ ਪਰਮੇਸ਼ੁਰ ਹੈ, ਅੰਦਰ ਬਾਹਰ ਦੀਆਂ ਜੁਗਤਾਂ ਹਨ।
{ਸੰ. ਪੋ. ਅ:ਬਾ: ੧ ਪੰ: ੨੧੪}

972. ਨਾਮ ਜਪਣ ਨਾਲ ਲਿਵ ਲਗਦੀ ਹੈ ਤੇ ਤ੍ਰਿਸ਼ਨਾ ਆਪੇ ਖੈ ਹੁੰਦੀ ਹੈ। {ਸੰ. ਪੋ. ਅ:ਬਾ: ੧ ਪੰ: ੨੧੬}

973. ਗੁਰਮੁਖ ਉਹ ਹੈ ਜੋ ਨਾਮ ਪ੍ਰਾਪਤ ਹੈ, ਤ੍ਰਿਸ਼ਨਾ ਤੇ ਹਾਵੀ ਹੈ ਤੇ ਇਸ ਵਿਚ ਵੱਸਦਾ ਅਤੀਤ ਹੈ।
{ਸੰ. ਪੋ. ਅ:ਬਾ: ੧ ਪੰ: ੨੧੭}

974. ਦਸੋਂ ਗੁਰੂ ਇਕ ਰੂਪ, ਇਕ ਜੋਤਿ, ਇਕ ਰੰਗ, ਪੂਰਨ ਗੁਰ ਅਵਤਾਰ ਸਨ। ਇਸੇ ਕਰਕੇ ਦਸਵੇਂ ਗੁਰੂ ਜੀ ਨੇ ਕਿਹਾ ਹੈ:-
**"ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥ ਜਿਨ ਜਾਨਾ ਤਿਨਹੀ ਸਿਧ ਪਾਈ॥ਬਿਨ ਸਮਝੇ ਸਿਧਿ ਹਾਥ ਨ ਆਈ॥"**
(ਬਚਿਤ੍ਰ ਨਾਟਕ) {ਸੰ. ਪੋ. ਅ:ਬਾ: ੧ ਪੰ: ੨੫੬-੫੭}

975. ਉੱਚੀ ਸੁਰਤ ਨੂੰ ਸਦਾ ਨਵਾਂ ਪਨ ਹੈ ਤੇ ਸਦਾ ਨਰੋਇਆ ਪਨ ਨਸੀਬ ਰਹਿੰਦਾ ਹੈ।
{ਸੰ. ਪੋ. ਅ:ਬਾ: ੧ ਪੰ: ੨੬੪}

976. ਸਰੀਰਕ ਯਾਤਰਾ ਦਾ ਨਿਰਬਾਹ ਬੀ ਕਰਨਾ ਚਾਹੀਦਾ ਹੈ। ਕੁੱਲੀ, ਗੁੱਲੀ, ਜੁੱਲੀ ਛੱਡ ਕੇ ਆਤਮਘਾਤੀ ਨਹੀਂ ਬਣਨਾ ਚਾਹੀਦਾ, ਬਲਕਿ ਧਾਰਨਾ ਧਾਰਨੀ ਚਾਹੀਦੀ ਹੈ ਕਿ ਬ੍ਰਿਤੀ ਕਰਤਾਰ ਦੇ ਚਰਨਾਂ ਵਿਚ ਲਗੀ ਰਹੇ ਅਰ ਸੰਸਾਰਕ ਬਿਵਹਾਰ ਸੁਤੇ ਸਿਧ ਹੁੰਦੇ ਰਹਿਣ।
{ਸੰ. ਪੋ. ਅ:ਬਾ: ੧ ਪੰ: ੨੮੦}

977. ਅਤੀਤ ਨਾ ਬਣੋ, ਰਹੋ ਵਿੱਚੇ ਹੀ, ਅਰ ਕਰੋ ਬੀ ਸਭ ਕੁਛ, ਪਰ ਚਿੱਤ ਬ੍ਰਿਤੀ ਸਾਈਂ ਨਾਲ ਲਾਈ ਰੱਖੋ, ਇਸ ਨੂੰ ਉਖੇੜ ਕੇ ਸੰਸਾਰਕ ਬਿਵਹਾਰਾਂ ਦੀ ਪਰਵਿਰਤੀ ਠੀਕ ਨਹੀਂ।
{ਸੰ. ਪੋ. ਅ:ਬਾ: ੧ ਪੰ: ੨੮੧}

978. ਗੁਰਮੁਖ ਉਹ ਹਨ ਜੋ ਕ੍ਰਿਤ ਦਾ ਮੋਹ ਛੱਡਕੇ ਕਰਤਾ ਨਾਲ ਪ੍ਰੇਮ ਕਰਦੇ ਹਨ, ਉਸਨੂੰ ਬਿਅੰਤ ਜਾਣਕੇ ਉਸ ਦੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ।
{ਸੰ. ਪੋ. ਅ:ਬਾ: ੧ ਪੰ: ੨੮੪}

979. ਦੂਜੇ ਭਾਉ ਦਾ ਤਿਆਗ ਕਰੋ, ਪਰਮੇਸ਼ੁਰ ਨਾਲੋਂ ਵਿਛੜੋ ਨਾ, ਇਕ-ਰਸ ਜੁੜੋ। ਜੁੜੋ ਐਸੇ ਕਿ ਪਰਮੇਸ਼ੁਰ ਦਾ ਸ੍ਵਰੂਪ ਅਰ ਤੁਹਾਡੀ ਸੁਰਤ ਮਿਲਕੇ ਇਕ-ਮਿਕ ਹੋ ਰਹਿਣ ਤੇ ਦੁਖਾਂ ਦੀ ਨਵਿਰਤੀ ਪਰਮੇਸ਼ੁਰ ਤੋਂ ਮੰਗਦੇ ਰਹੋ।
{ਸੰ. ਪੋ. ਅ:ਬਾ: ੧ ਪੰ: ੨੮੬}

980. ਪਰਮ ਪਰਮਾਰਥ ਤੇ ਮਨੁੱਖਾ ਜਨਮ ਦਾ ਤਾਤਪਰਜ ਇਹ ਹੈ ਕਿ ਜੀਵ ਅਕਾਲ ਪੁਰਖ ਨੂੰ ਪ੍ਰਾਪਤ ਹੋਵੇ, ਸੋ ਜਿਨ੍ਹਾਂ ਦਾ ਪ੍ਰੇਮ ਉਧਰ ਨਾ ਲਗਾ ਹੋਰ ਪਾਸੇ ਪੈ ਗਿਆ, ਉਹ ਕਦਾਚਿਤ ਉਸ ਨੂੰ ਪ੍ਰਾਪਤ ਨਹੀਂ ਹੋ ਸਕਦਾ।
{ਸੰ. ਪੋ. ਅ:ਬਾ: ੧ ਪੰ: ੨੮੬}

981. (ਅਕਾਲ ਪੁਰਖ ਨਾਲੋਂ) ਵਿਛੋੜੇ ਦਾ ਸਰੂਪ ਇਹ 'ਹਉਮੈਂ' ਹੀ ਹੈ।
{ਸੰ. ਪੋ. ਅ:ਬਾ: ੧ ਪੰ: ੨੮੬}

982. ਫੋਕਟ ਕਰਮਾਂ ਨੂੰ ਛੱਡਕੇ ਅਪਣੇ ਆਤਮ ਦੇ ਅੰਦਰ ਆਪਣੇ ਮਾਲਕ ਦੇ ਸਰੂਪ ਨੂੰ ਦੇਖਕੇ ਮਗਨ ਹੋ ਰਹਿਣਾ ਚਾਹੀਏ, ਕ੍ਰਿਤਮ ਵਸਤਾਂ ਵਿਚ ਫਸਕੇ ਵਕਤ ਖੋਣਾਂ ਯੋਗ ਨਹੀਂ।
{ਸੰ. ਪੋ. ਅ:ਬਾ: ੧ ਪੰ: ੨੯੨}

983. ਪਰਮਾਰਥ ਦੇ ਜਗਜਾਸੂਆਂ ਨੂੰ ਹਰ ਵੇਲੇ ਸਾਵਧਾਨ ਰਹਿਣਾ ਚਾਹੀਏ, ਜੈਸੇ ਪਹਿਰੇ ਦਾ ਸਿਪਾਹੀ ਹੁੰਦਾ ਹੈ, ਜਦ ਗ਼ਾਫ਼ਲ ਹੋਇਆ ਤਦ ਹੀ ਨੁਕਸਾਨ। 'ਪਰਮ ਹੁਸ਼ਿਆਰੀ', ਇਹ ਜਗਜਾਸੂ ਦਾ ਮੁੱਖ ਧਰਮ ਹੈ। ਕਿਉਂਕਿ ਮਨ ਖਿਨ ਖਿਨ ਵਿਚ ਬਦਲਦਾ ਹੈ, ਜੋ ਖਿਨ ਖਿਨ ਇਸ ਪੁਰ ਸਾਵਧਾਨ ਹੈ ਸੋ ਕਾਮਲ ਰਹਿੰਦਾ ਹੈ, ਜੋ ਜਿਸ ਖਿਨ ਵਿਖੇ ਗ਼ਾਫ਼ਲ ਹੋ ਜਾਵੇ ਉਸੇ ਖਿਨ ਵਿਚ ਭੁੱਲ ਵਿਚ ਪੈਂਦਾ ਹੈ, ਅਰ ਤਿਲਕਣੇ ਦੇ ਨੇੜੇ ਹੋ ਜਾਂਦਾ ਹੈ। ਤਾਂ ਤੇ ਸੰਭਲ ਸੰਭਲ ਕੇ ਪੈਰ ਰਖਣੇ ਚਾਹੀਏ।
{ਸੰ. ਪੋ. ਅ:ਬਾ: ੧ ਪੰ: ੨੯੬}

984. ਪ੍ਰੇਮੀ ਇਕ ਰਸ ਉਸਦੇ ਆਨੰਦ ਵਿਚ ਮਗਨ ਰਹਿੰਦੇ ਹਨ, ਜੇ ਉਥਾਨ ਹੋਣ ਲਗਣ ਤਦ ਪ੍ਰੇਮ ਮਈ ਬੇਨਤੀਆਂ, ਸ਼ੁਕਰਾਨੇ ਤੇ ਤਰਲਿਆਂ ਨਾਲ ਉਥੇ ਹੀ ਜੁੜੇ ਰਹਿੰਦੇ ਹਨ। ਜਿਕਰ ਮਾਂ ਦੀ ਗੋਦ ਵਿਚ ਬਾਲ ਆਨੰਦ ਬੈਠਾ ਹੈ, ਜਦ ਗੋਦ ਛੁੱਟਣ ਲਗੇ ਰੋ ਰੋ ਹਥ ਪੈਰ ਮਾਰਕੇ ਮਾਂ ਦਾ ਸੰਗ ਨਹੀਂ ਛਡਦਾ ਫੜੀ ਹੀ ਰਖਦਾ ਹੈ।
{ਸੰ. ਪੋ. ਅ:ਬਾ: ੧ ਪੰ: ੨੯੮}

**ਬਾਲ ਦੀ ਗਲ-ਚੰਬੜ**

'ਗਲ-ਚੰਬੜ' ਅਪਣੀ ਇਕ ਦੇ ਦੇ
ਹੋਰ ਨ ਦੱਸ ਖਿਡੌਣੇ,
ਉਛਲਣ ਨੈਣ ਨਿਆਣੇ ਮੇਰੇ
ਤੱਕ ਤੈਂ ਨੈਣ ਸਲੋਣੇ,
'ਗੋਦ-ਸ੍ਵਾਦ' 'ਅਮ੍ਰਿਤ-ਰਸ' ਮਾਣਨ
ਹੋਸ਼ ਵਧੇ ਨ ਇਸ ਤੋਂ
'ਹੋਸ਼-ਖ਼ੈਰ' ਪਾ 'ਹੋਸ਼-ਮੰਗਤਿਆਂ'*
ਬਾਲਾਂ ਮੂੰਹ ਦੁਧ ਚੋਣੇ।

*ਜਿਨ੍ਹਾਂ ਨੂੰ ਹੋਸ਼ ਦੀ ਲੋੜ ਹੈ। (ਸਿਕਾਂ ਸਧੱਰਾਂ ਵਿਚੋਂ)

985. ਜਾਣਿਆਂ ਠੰਢ ਨਹੀਂ ਪੈਂਦੀ, ਜਾਣਿਆਂ ਜੀਵਨ ਪ੍ਰਾਪਤ ਨਹੀਂ ਹੁੰਦਾ। ਜੀਵਨ ਤਾਂ ਦਰਸ਼ਨ ਕੀਤਿਆਂ ਪ੍ਰਾਪਤ ਹੁੰਦਾ ਹੈ।
{ਸੰ. ਪੋ. ਅ:ਬਾ: ੧ ਪੰ: ੩੦੬}

986. ਲੋਕ ਅਰ ਪ੍ਰਲੋਕ ਦੇ ਹਾਲਾਤ ਨੂੰ ਜਾਣ ਲੈਣਾ ਵੀ ਨਿਰਾ ਜਾਣ ਲੈਣਾ ਹੀ ਹੈ। ਜਾਣਨਾ ਕੇਵਲ ਜਾਣਨਾ ਹੈ, ਅਰ ਨਾ ਜਾਣਨ ਕੋਲੋਂ ਭਾਵੇਂ ਸ਼੍ਰੇਸ਼ਟ ਹੈ, ਪਰੰਤੂ ਸਾਖਜਾਤਕਾਰ ਬਿਨਾ ਅਮਰ ਪਦਵੀ ਪ੍ਰਾਪਤ ਨਹੀਂ ਹੁੰਦੀ।
{ਸੰ. ਪੋ. ਅ:ਬਾ: ੧ ਪੰ: ੩੦੭}

987. ਦੁੱਧ ਵਿਚ ਘਿਉ ਸਾਰੇ ਵਜਾਪਕ ਹੈ, ਪਰ ਪੱਲੇ ਉਸਦੇ ਪੈਂਦਾ ਹੈ ਜੋ ਰਿੜਕਦੇ ਹਨ, ਇਸੀ ਤਰ੍ਹਾਂ ਅਕਾਲ ਪੁਰਖ ਘਟ ਘਟ ਵਿਚ

ਪੂਰਨ ਹੈ, ਪਰ ਪ੍ਰਾਪਤ ਉਸਨੂੰ ਹੈ ਜੋ ਜਪ ਰੂਪੀ ਮਧਾਣੀ ਨਾਲ ਰਿੜਕੇ। {ਸੰ. ਪੋ. ਅ:ਬਾ: ੧ ਪੰ: ੩੧੦}

988. ਸਾਰੇ ਸੁਖਾਂ ਦਾ ਮੂਲ ਵਾਹਿਗੁਰੂ ਦੇ ਚਰਨਾਂ ਨਾਲ ਪ੍ਰੀਤ ਦਾ ਲਗਣਾ ਹੈ। ਜਿਸ ਨੂੰ ਸਰਬ ਸੁਖਾਂ ਦੀ ਇਛਾ ਹੋਵੇ ਉਹ ਕੇਵਲ ਭਗਤੀ ਦੀ ਇਛਾ ਕਰੇ।
{ਸੰ. ਪੋ. ਅ:ਬਾ: ੧ ਪੰ: ੩੧੧}

989. ਪ੍ਰਾਣੀ ਨੂੰ ਦੇਹ ਨਾਲ ਅਭੇਦਤਾ ਦਾ ਅਗਜਾਨ ਬਣਿਆ ਹੀ ਰਹਿੰਦਾ ਹੈ ਇਸ ਕਰਕੇ ਹਰੀ ਰੰਗ ਤੋਂ ਵਾਂਝਿਆ ਹੀ ਰਹਿੰਦਾ ਹੈ। ਜੇ ਕਦਾਪਿ ਵਿਸ਼ਿਆਂ ਤੋਂ ਦੇਹਿ ਨੂੰ ਹੋੜੇ ਤਦ ਹਰੀ ਰੰਗ ਆਵੇ ਅਰ ਜਦ ਹਰੀ ਰਸ ਆਉਂਦਾ ਹੈ ਤਦ ਮਨ ਬੁਧਿ ਦੇਹ ਆਦਿ ਸਾਰੇ ਹੀ ਰਸ ਰੂਪ ਹੋ ਜਾਂਦੇ ਹਨ।
{ਸੰ. ਪੋ. ਅ:ਬਾ: ੧ ਪੰ: ੩੧੧}

990. ਜਿਨ੍ਹਾਂ ਪਦਾਰਥਾਂ ਦੀ ਪ੍ਰਾਪਤੀ ਵਿਚ ਮਨ ਆਨੰਦ ਮੰਨਦਾ ਹੈ, ਓਹ ਸਾਰੇ ਪਦਾਰਥ ਸੁਰਤ ਨੂੰ ਵਿਭਚਾਰੀ ਕਰਦੇ ਹਨ। ਉਨ੍ਹਾਂ ਦੇ ਵਰਤਣੇ ਤੇ ਸੁਰਤ ਖਿੰਡਦੀ ਤੇ ਆਪਣੇ ਆਸਰੇ ਨੂੰ ਛੱਡਕੇ ਨਾਸ਼ੀ ਪਦਾਰਥਾਂ ਦੇ ਆਸਰੇ ਹੋ ਜਾਂਦੀ ਹੈ। ਜਿਉਂ ਜਿਉਂ ਇਹ ਦਸ਼ਾ ਵਧਦੀ ਹੈ ਤਿਉਂ ਤਿਉਂ ਅਕਾਲ ਪੁਰਖ ਤੋਂ ਬੇਮੁਖਤਾ ਤੇ ਦੂਰੀ ਹੁੰਦੀ ਜਾਂਦੀ ਹੈ।
{ਸੰ. ਪੋ. ਅ:ਬਾ: ੧ ਪੰ: ੩੧੫}

991. ਹੰਕਾਰ ਦੇ ਨਾਸ਼ ਦਾ ਸਾਧਨ ਸਤਿਸੰਗਤ ਹੈ।
{ਸੰ. ਪੋ. ਅ:ਬਾ: ੧ ਪੰ: ੩੧੬}

992. ਵਾਹਿਗੁਰੂ ਦਾ ਜਾਪ ਹੀ ਇਕ ਐਸਾ ਰਸਤਾ ਹੈ ਕਿ ਜਿਸ ਲਾਲ ਚਿਤ ਬ੍ਰਿਤੀ ਬਾਹਰ ਦੀ ਦੌੜ ਛੱਡਕੇ ਅੰਤਰ ਮੁਖੀ ਹੁੰਦੀ ਹੈ। ਜਦ ਅੰਤਰ ਮੁਖ ਹੁੰਦੀ ਹੈ ਤਦ ਅੰਦਰ ਦੇ ਵਾਸੀ ਵਾਹਿਗੁਰੂ ਦੀ ਜਾਣੂ ਹੋ ਜਾਂਦੀ ਹੈ। {ਸੰ. ਪੋ. ਅ:ਬਾ: ੧ ਪੰ: ੩੧੭}

993. ਪਜਾਰੇ ਦੇ ਮਿਲਾਪ ਦੇ ਸਾਧਨ ਏਹ ਹਨ:-
1. 'ਮਨ ਅਰਪਹੁ' ਮਨ ਨੂੰ ਵਾਸ਼ਨਾ ਰਹਿਤ ਕਰੋ। 2. ਹੰਕਾਰ ਦਾ ਤਿਆਗ ਕਰੋ। 3. ਵਾਹਿਗੁਰੂ ਨੂੰ ਹਰ ਸਮੇਂ ਯਾਦ ਰੱਖੋ। 4. ਸਤਿਸੰਗਤ ਵਿਚ ਜਾਓ। ਇਨ੍ਹਾਂ ਸਾਧਨਾਂ ਨਾਲ ਹਜ਼ੂਰੀ ਵਿਚ ਬੁਲਾਏ ਜਾਓਗੇ।
{ਸੰ. ਪੋ. ਅ:ਬਾ: ੧ ਪੰ: ੩੨੦}

994. ਸੰਸਾਰ ਦੇ ਮਾਲਕ ਸ੍ਵਾਰਥੀ ਹੁੰਦੇ ਹਨ ਮਿਤ੍ਰ ਨਹੀਂ ਹੁੰਦੇ ਪਰ ਵਾਹਿਗੁਰੂ ਉਹ ਸ੍ਵਾਮੀ ਹੈ, ਜੋ ਮਿਤ੍ਰ ਭੀ ਹੈ। ਮਿਤ੍ਰ ਮਿਤ੍ਰ ਦਾ ਭਲਾ ਚਾਹੁੰਦਾ ਹੈ, ਆਪਣਾ ਲਾਭ ਮੁੱਖ ਨਹੀਂ ਰਖਦਾ।
{ਸੰ. ਪੋ. ਅ:ਬਾ: ੧ ਪੰ: ੩੨੦}

995. ਪਿਆਰ ਕੀਤੇ ਜਾਣ ਨਾਲੋਂ ਪਿਆਰ ਕਰਨਾ ਭਗਤਾਂ ਨੂੰ ਵਧੀਕ ਸ੍ਵਾਦੀਕ ਲਗਦਾ ਹੈ।
{ਸੰ. ਪੋ. ਅ:ਬਾ: ੨ ਪੰ: ੩੯੦}

996. (ਸਿਖ ਪ੍ਰੇਮੀ) ਪ੍ਰਾਪਤ ਹੋਕੇ ਬੀ ਪ੍ਰੇਮ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਪਿਆਰੇ ਦਾ ਸਰੂਪ ਪ੍ਰੇਮ ਹੈ।
{ਸੰ. ਪੋ. ਅ:ਬਾ: ੨ ਪੰ: ੩੯੦}

997. (ਪ੍ਰਭੂ ਤੋਂ) ਵਿਛੋੜਾ ਪਾਉਣ ਵਾਲੀ ਕੰਧ 'ਭੁੱਲ' ਹੈ ਜੋ ਯਾਦ ਨਾਲ ਦੂਰ ਹੁੰਦੀ ਹੈ।
{ਸੰ. ਪੋ. ਅ:ਬਾ: ੨ ਪੰ: ੩੯੪}

**ਯਾਦ**

ਸ਼ਾਹ ਕਿਸੇ ਨੂੰ ਹੁੰਡੀ ਆਈ:
'ਦੇਖਦਿਆਂ ਭਰ ਦਿਓ ਰੁਪਈਏ।
ਅੰਦਰ ਪਏ ਰੁਪਈਏ ਹੈਸਨ,
ਯਾਦੋਂ ਸਨ ਭੁਲ ਗਏ ਛੁਪੱਯੇ।

ਹੁੰਦੇ ਸੁੰਦੇ ਭਰਮ ਉਡ ਗਿਆ,
ਬਿਨ 'ਯਾਦ' ਵਿਗੋਚੇ ਆ ਪਏ,
ਯਾਦੋਂ ਘੁੱਥਾ ਜੱਗ ਬਉਰਾਨਾ,
ਉਂਵ ਕਿਸ ਘਟ ਦਾਤਾ ਨਹੀ ਏ?
(ਸਾਹਿਤਕ ਕਲੀਆਂ)

998. ਵਾਹਿਗੁਰੂ ਦੀ ਕ੍ਰਿਪਾਲਤਾ ਉਪਰ ਭਰੋਸਾ ਕਰਦੇ ਹੋਏ ਸਾਧਨ ਹੀਨ ਨਹੀਂ ਹੋ ਜਾਣਾ। ਭਰੋਸੇ ਦਾ ਅਰਥ ਹੈ ਸਾਧਨ ਕਰਦੇ ਹੋਏ ਵਾਹਿਗੁਰੂ ਦੇ ਆਸਰੇ ਹੋਣਾ। ਇਹ ਅਵਸਥਾ ਹਉਮੈਂ ਤੋਂ ਕਢਦੀ ਹੈ।
{ਸੰ. ਪੋ. ਅ:ਬਾ: ੨ ਪੰ: ੩੬੭}

999. ਜਿਹੜਾ ਕਿਸੇ ਬੀ ਕਾਰਣ ਕਰਕੇ ਸਾਧਨ ਛੱਡਣਾ ਹੈ, ਇਹ ਆਪਣੇ ਆਪ ਨੂੰ ਆਲਸੀ ਬਣਾ ਲੈਣਾ ਹੈ ਜੋ ਹਉਮੈਂ ਦਾ ਇਕ ਬੜਾ ਬੁਰਾ ਸਰੂਪ ਹੈ।
{ਸੰ. ਪੋ. ਅ:ਬਾ: ੨ ਪੰ: ੩੬੭}

1000. ਸਹਜ ਸੁਖ ਆਤਮਾ ਦਾ ਨਿਰਮਲ ਹੋਕੇ ਵਾਹਿਗੁਰੂ ਦੀ ਸ਼ਰਨ ਵਿਚ ਪ੍ਰਾਪਤ ਹੋਣਾ।
{ਸੰ. ਪੋ. ਅ:ਬਾ: ੨ ਪੰ: ੩੬੮}

1001. ਗਜਾਨ ਪਾਕੇ ਸ਼ੁਭ ਗੁਣ ਬੀ ਧਾਰਨ ਕਰੀ ਰਖੇ ਤੇ ਪ੍ਰੇਮ ਭਾਵਨਾ ਬੀ ਕਾਯਮ ਰਖੇ ਤਦ ਪਰਮਾਰਥਿਕ ਜੀਵਨ ਬਣਦਾ ਹੈ, ਨਹੀਂ ਤਾਂ ਕਥਨੀ ਹੀ ਰਹਿ ਜਾਂਦੀ ਹੈ।
{ਸੰ. ਪੋ. ਅ:ਬਾ: ੨ ਪੰ: ੩੭੮}

1002. ਅਟਲ ਮੇਲ ਉਹੋ ਹੈ ਜਦ ਵਾਹਿਗੁਰੂ (ਸਾਨੂੰ) ਪਿਆਰ ਕਰੇ, ਇਹ ਗੁਰ-ਸਿਖੀ ਵਿਚ ਆਲ੍ਹਾ ਖਿਆਲੀ ਹੈ।
{ਸੰ. ਪੋ. ਅ:ਬਾ: ੨ ਪੰ: ੩੮੪}

1003. ਉਹ ਅਕਾਲ ਪੁਰਖ ਕਾਰਨਾਂ ਦਾ ਕਾਰਨ, ਕਾਰਨਾ ਦਾ ਕਰਨੇ ਵਾਲਾ, ਕਾਰਨਾ ਦਾ ਮਾਲਕ ਹੈ, ਤੁਸੀਂ ਕਾਰਨ ਨੂੰ ਮੁੱਖ ਰੱਖ ਕੇ ਉਸਦੇ ਕਰਨ ਵਾਲੇ ਨੂੰ ਭੁੱਲ ਗਏ ਹੋ। ਤੁਸੀਂ ਜਾਣਦੇ ਹੋ ਕਿ ਸ਼ੁਭ ਕਰਮ ਕਰਾਂਗੇ ਤਾਂ ਸੁਖੀ ਹੋਵਾਂਗੇ, ਪਰ ਉਸ ਨੂੰ ਭੁਲਾ ਦਿੰਦੇ ਹੋ ਜੋ ਸ਼ੁਭ ਕਰਮਾਂ ਦੇ ਕਰਨੇ ਦੀ ਸ਼ਕਤੀ ਦੇਣੇ ਵਾਲਾ ਹੈ।
{ਸੰ. ਪੋ. ਅ:ਬਾ: ੨ ਪੰ: ੩੮੮}

1004. ਪ੍ਰੇਮ ਸਭ ਤੋਂ ਉਤਮ ਪਦਾਰਥ ਹੈ, ਜੋ ਜੀਵ ਸੰਸਾਰ ਵਿਚ ਪ੍ਰਾਪਤ ਕਰ ਸਕਦਾ ਹੈ, ਪਰੰਤੂ ਇਸ ਦੇ ਯੋਗ ਕੇਵਲ ਅਕਾਲ ਪੁਰਖ ਹੈ, ਅਰਥਾਤ ਪ੍ਰੇਮ ਕੇਵਲ ਅਕਾਲ ਪੁਰਖ ਨਾਲ ਹੋਣਾ ਚਾਹੀਦਾ ਹੈ।
{ਸੰ. ਪੋ. ਅ:ਬਾ: ੨ ਪੰ: ੩੯੧}

1005. ਸਿੱਖ ਉਹੀ ਹੈ ਜੋ ਗੁਰੂ ਜੀ ਦੀ ਸਿਖਜਾ ਪੁਰ ਤੁਰੇ, ਨਾ ਕਿ ਉਹ ਜੋ ਗੁਰੂ ਜੀ ਦੀ ਸਿਖਿਆ ਨੂੰ ਆਪਣੀ ਉਪਜੀਵਕਾ ਦਾ ਸੰਦ ਜਾਂ ਆਪਣੇ ਕਪਟ ਸਾਧਣ ਦਾ ਹਥਿਆਰ ਬਣਾ ਲਵੇ।
{ਸੰ. ਪੋ. ਅ:ਬਾ: ੨ ਪੰ: ੪੦੨}

1006. ਇਹ ਜੋ ਅਸੀਂ ਨਾਮ ਜਪਦੇ ਹਾਂ, ਨਾ ਸਾਡੀ ਸਮਰਥਾ ਕਰਕੇ ਹੈ, ਨਾ ਸੇਵਾ ਕਰਕੇ ਤੇ ਨਾ ਪ੍ਰੀਤਿ ਕਰਕੇ ਹੈ, ਪਰੰਤੂ ਏਹ ਕੇਵਲ ਹੇ ਅਕਾਲ! ਤੇਰੀ ਪ੍ਰਸੰਨਤਾ ਕਰਕੇ ਹੈ ਅਰ ਗੁਰੂ ਸਰੂਪ ਦੀ ਕ੍ਰਿਪਾ ਕਰਕੇ ਹੈ। ਭਾਵ ਇਹ ਹੈ ਕਿ ਭਲਿਆਈ ਨੂੰ ਪਾ ਕੇ ਹੰਕਾਰਨਾ ਨਹੀਂ ਚਾਹੀਦਾ, ਕਿਉਂਕਿ ਇਹ ਪ੍ਰਭੂ ਦੀ ਦਾਤ ਹੈ, ਆਪਣੇ ਗੁਣਾਂ ਦਾ ਫਲ ਨਹੀਂ ਹੈ ਅਰ ਸ਼ੁਕਰ ਕਰਨਾ ਚਾਹੀਦਾ ਹੈ।
{ਸੰ. ਪੋ. ਅ:ਬਾ: ੨ ਪੰ: ੪੦੪}

1007. ਪਰਮੇਸ਼ਰ ਕ੍ਰਿਪਾਲ ਹੁੰਦਾ ਹੈ, ਤਦ ਉਸਦੇ ਪਜਾਰੇ ਸੰਤ ਦਾ ਮੇਲ (ਪ੍ਰਾਪਤ) ਹੁੰਦਾ ਹੈ, ਪਜਾਰੇ ਸੰਤ ਦੀ ਕ੍ਰਿਪਾ ਹੁੰਦੀ ਹੈ ਤਾਂ ਨਾਮ ਪ੍ਰਾਪਤ ਹੁੰਦਾ ਹੈ ਨਾਮ ਦੀ ਕ੍ਰਿਪਾ ਹੁੰਦੀ ਹੈ ਤਾਂ ਪਰਮੇਸ਼ਰ ਪ੍ਰਾਪਤ ਹੁੰਦਾ ਹੈ।
{ਸੰ. ਪੋ. ਅ:ਬਾ: ੨ ਪੰ: ੪੧੧}

1008 ਕਹਿਣੇ ਕਰਕੇ, ਪੜ੍ਹਨੇ ਕਰਕੇ, ਸੁਨਣੇ ਕਰਕੇ, ਜਾਨਣੇ ਕਰਕੇ 'ਨਾਮ' ਨਹੀਂ, ਜਿਸ 'ਨਾਮ' ਨੂੰ ਗੁਰੂ ਜੀ ਕਹਿੰਦੇ ਹਨ ਓਹ 'ਨਾਮ' ਇਕ ਲਹ-ਲਹਾਉਂਦਾ ਬ੍ਰਿਛ ਵਤ ਹੈ ਜੋ ਹ੍ਰਿਦੇ ਸਥਲ ਤੋਂ ਫੁਟਦਾ, ਵਧਦਾ, ਮੌਲਦਾ ਤੇ ਫੂਲ ਫਲ ਲਿਆਉਂਦਾ ਹੈ, ਸ੍ਰੀਰ ਉਸਦੇ ਸਾਏ ਹੇਠ ਸੁਖ ਪਾਉਂਦਾ, ਮਨ ਸ਼ਾਂਤ ਹੁੰਦਾ ਤੇ ਜੀਵਾਤਮਾ ਆਨੰਦ ਵਿਚ ਮਗਨ ਹੁੰਦਾ ਹੈ। {ਸੰ. ਪੋ. ਅ:ਬਾ: ੨ ਪੰ: ੪੧੧}

1009. ਸਾਧ ਸੰਗਤ ਬਾਝ ਚਿੱਤ ਦਾ ਸ਼ੌਕ ਟੁੱਟ ਜਾਂਦਾ ਹੈ, ਸੰਸੇ ਬੁਧੀ ਹੋ ਜਾਂਦੀ ਹੈ, ਖੋਟੇ ਪੁਰਸ਼ਾਂ, ਕੁਸੰਗਤਾਂ ਤੇ ਵਿਕਾਰਾਂ ਦਾ ਅਸਰ ਪੈ ਜਾਂਦਾ ਹੈ ਅਰ ਅਪਣਾ ਪਰਮਾਰਥ ਵਿਗੜ ਜਾਂਦਾ ਹੈ, ਸਾਧ ਸੰਗਤ ਪਹਲਾ ਅਰ ਅੰਤਲਾ ਕਰਮ ਹੈ।.....ਸਾਧ ਸੰਗਤ ਦੇ ਤੁਫੈਲ ਚਿੱਤ ਦੀ ਇਸਸਥਿਤੀ ਹੁੰਦੀ ਹੈ।
{ਸੰ. ਪੋ. ਅ:ਬਾ: ੨ ਪੰ: ੪੨੧}

**'ਬੌਝ'**

ਨਦੀ 'ਬੜ' ਦੀ ਆਈ ਗੁਸਾਂਈ ਮੇਰੇ!
ਧੱਕ ਏਸ ਤੋਂ ਪਾਰ ਲੰਘਾ ਸਾਈਆਂ!
ਸਾਡੇ ਫੇੜਿਆਂ ਵਲ ਨ ਤੱਕ ਸਾਈਆਂ।
ਸਾਨੂੰ ਖੇੜਿਆਂ ਵਿਚ ਪੁਚਾ ਸਾਈਆਂ।
ਕੋਈ ਘੁੱਟ ਅਗੰਮ ਦੀ ਚੜ੍ਹੀ ਅੰਦਰ,
ਜ਼ੋਰ ਥਕਿਆਂ ਆਪਣਾ ਲਾ ਸਾਈਆਂ!
ਕਰਮ ਬੁਰੇ, ਪਰ ਕਰਮ ਕਰ ਆਪਣਾ ਤੂੰ,
ਮੁਸ਼ਕਾਂ ਬੱਝੀਆਂ ਦੇਹ ਖੁਲ੍ਹਾ ਸਾਈਆਂ।
(ਦੇਖੋ ਗੁ.ਨਾ.ਚ.-੧, ਅਧਿ-੧੯)

1010. ਮੁਕਤੀ ਸਤਿਸੰਗਤ ਬਿਨਾਂ ਨਹੀਂ ਹੋ ਸਕਦੀ। ਕਾਰਣ ਇਹ ਹੈ ਕਿ ਗੁਰਮੁਖਾਂ ਨੇ ਉਸ ਰਸਤੇ ਨੂੰ ਡਿਠਾ ਹੁੰਦਾ ਹੈ, ਉਨ੍ਹਾਂ ਤੋਂ ਪੱਕੀ ਸਹਾਇਤਾ ਲਭਦੀ ਹੈ, ਕਈ ਸੰਸੇ ਐਸੇ ਹੁੰਦੇ ਹਨ ਜੋ ਬਿਨਾ ਕਿਸੇ ਸਤਿਸੰਗ ਦੇ ਸਮਝਾਇਆਂ ਦੂਰ ਨਹੀਂ ਹੁੰਦੇ।
{ਸੰ. ਪੋ. ਅ:ਬਾ: ੨ ਪੰ: ੪੩੨}

1011. ਇਹ ਨਾ ਸਮਝ ਲੈਣਾ ਕਿ ਕਰਮ ਹੀ ਸਭ ਕੁਝ ਹੈ, ਸ਼ੁਭ ਕਰਮ ਕਰਨੇ ਪਰਮਾਰਥ ਦੀ ਪਹਿਲੀ ਪਉੜੀ ਹੈ।
{ਸੰ. ਪੋ. ਅ:ਬਾ: ੨ ਪੰ: ੪੩੬}

1012. ਪਰਮੇਸ਼ੁਰ ਪ੍ਰਾਪਤੀ ਦੀ ਗੱਲ ਬੜੀ ਗੁੱਝੀ ਹੈ। ਜਾਣਦੇ ਸਾਰੇ ਹਨ ਪਰ ਸਮਝਦੇ ਨਹੀਂ, ਜੇ ਸਮਝਣ ਤਾਂ ਉਨ੍ਹਾਂ ਦੇ ਕਰਤਬ ਕਿਉਂ ਉਲਟ ਹੋਣ। ਇਹ ਸਮਝਣਾ ਕੇਵਲ ਮਨ ਕਰਕੇ ਨਹੀਂ ਆਤਮਾ ਕਰਕੇ ਸਮਝਣਾ ਚਾਹੀਦਾ ਹੈ।
{ਸੰ. ਪੋ. ਅ:ਬਾ: ੨ ਪੰ: ੪੩੬}

1013. 'ਪਰਮੇਸ਼ਰ ਦੀ ਯਾਦ' ਪਰਮੇਸ਼ਰ ਅਰ ਪ੍ਰੇਮੀ ਦੇ ਵਿਚਕਾਰ ਜੋੜ ਦੀ ਤਰ੍ਹਾਂ ਹੈ ਜਿਸਦੇ ਵਸੀਲੇ ਪਰਮੇਸ਼ੁਰ ਦੀ ਪਵਿਤ੍ਰਤਾ ਅਰ ਸੱਤਾ ਪ੍ਰੇਮੀ ਵਿਚ ਪਹੁੰਚਦੀ ਰਹਿੰਦੀ ਹੈ, ਜਦ ਭੁੱਲ ਗਿਆ ਤਦ ਓਹ (ਪਵਿਤ੍ਰਤਾ ਅਰ ਸੱਤਾ) ਬੰਦ ਹੋ ਜਾਂਦੀ ਹੈ ਅਰ ਜੀਵ ਜੁਦਾ ਹੋ ਜਾਂਦਾ ਹੈ।.....ਇਸ ਕਰਕੇ 'ਯਾਦ' ਨੂੰ ਜੀਵਨ ਅਰ ਭੁੱਲ ਨੂੰ ਮੌਤ ਕਿਹਾ ਹੈ।.....ਯਾਦ ਦੀ ਪ੍ਰਾਪਤੀ.....ਸੰਤਾਂ ਦੀ ਕ੍ਰਿਪਾ ਕਰਕੇ ਹੁੰਦੀ ਹੈ।
{ਸੰ. ਪੋ. ਅ:ਬਾ: ੨ ਪੰ: ੪੩੯}

1014. ਸ਼ੁਭ ਕਰਮ ਕਰਨੇ ਪ੍ਰਾਣੀ ਦਾ ਮੁਖ ਧਰਮ ਹੈ। ਸਭ ਤੋਂ ਪਹਿਲਾ ਪਰੀਸ਼੍ਰਮ ਜਗਜਾਸੂ ਦਾ ਏਹ ਹੋਣਾ ਯੋਗ ਹੈ ਕਿ ਸ਼ੁਭ ਕਰਮ ਕਰੇ ਤੇ ਅਸ਼ੁਭ ਕਰਮਾਂ ਦਾ ਤਿਆਗ ਕਰੇ।
{ਸੰ. ਪੋ. ਅ:ਬਾ: ੨ ਪੰ: ੪੪੧}

1015. ਕਰਮ ਸ਼ੁਭ ਹੋਣੇ ਚਾਹੀਦੇ ਹਨ ਤੇ ਨਾਲ ਸਤਿਸੰਗਤ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ, ਸਤਿਸੰਗ ਅਰ (ਸ਼ੁਭ) ਕਰਮ ਦੋ ਪਹੀਏ ਹਨ, ਜਿਨ੍ਹਾਂ ਪਰ ਪਰਮਾਰਥ ਦੀ ਗੱਡੀ ਰਿੜ੍ਹਦੀ ਹੈ।
{ਸੰ. ਪੋ. ਅ:ਬਾ: ੨ ਪੰ: ੪੪੧}

1016. ਸ਼ੁਭ ਗੁਣ ਅਰ ਸਾਧਨ ਵਾਹਿਗੁਰੂ ਦੇ ਮਿਲੇ ਬਿਨਾ ਅਕਾਰਥ ਹਨ। ਸਾਡਾ ਪ੍ਰਯੋਜਨ ਵਾਹਿਗੁਰੂ ਦੀ ਪ੍ਰਾਪਤੀ ਹੈ ਨਾ ਕਿ ਸਾਧਨਾ ਤੇ ਗੁਣਾਂ

ਦੀ ਪ੍ਰਾਪਤੀ ਤੇ ਵਾਹਿਗੁਰੂ ਤੋਂ ਬੇ-ਮੁਖਤਾ। ਉਹ ਸਰਬ ਗੁਣਾਂ ਦਾ ਆਸਰਾ ਹੈ, ਜਦ ਆਸਰਾ ਪ੍ਰਾਪਤ ਹੋਵੇ ਤਦ ਗੁਣ ਮਗਰੇ ਆਉਂਦੇ ਹਨ।
{ਸੰ. ਪੋ. ਅ:ਬਾ: ੨ ਪੰ: ੪੪੭}

1017. ਏਹ ਕਠਨ ਸੰਸਾਰ ਨਾਮ ਦੇ ਆਸਰੇ ਤਰੀਦਾ ਹੈ, ਜੋ ਸਤਿਗੁਰੂ ਕਲਗੀਧਰ ਜੀ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਿਖਾਂ ਪ੍ਰਤੀ ਬਖਸ਼ਿਆ ਹੈ। ਏਹ ਸ੍ਰੇਸ਼ਟ ਨਾਮ ਅੰਮ੍ਰਿਤ ਰੂਪ ਹੈ, ਕਿਉਂਕਿ ਇਸਦੇ ਜਪਣੇ ਕਰਕੇ ਅਮਰ ਹੋ ਜਾਈਦਾ ਹੈ। ਵਾਹਿਗੁਰੂ ਨਾਮ ਵਿਚ ਅਮਰ ਕਰਨੇ ਦੀ ਸ਼ਕਤੀ ਹੈ। ਇਸੇ ਕਰਕੇ ਅੰਮ੍ਰਿਤ ਨਾਮ ਕਹਿੰਦੇ ਹਨ। ਜਿਸਦਾ ਪ੍ਰਗਟ ਸਰੂਪ ਅੰਮ੍ਰਿਤ ਛਕਣਾ ਤੇ ਗੁਪਤ ਸਰੂਪ ਨਾਮ ਦਾ ਧਾਰਨਾ ਤੇ ਨਾਮੀ ਤਕ ਅਪੜਨਾ ਹੈ। {ਸੰ. ਪੋ. ਅ:ਬਾ: ੨ ਪੰ: ੪੪੯}

1018. **'ਵਾਹੁ ਵਾਹੁ ਅੰਮ੍ਰਿਤ ਨਾਮ ਹੈ ਗੁਰਮੁਖਿ ਪਾਵੈ ਕੋਇ'**। (੫੧੫) ਸੋ ਨਾ 'ਹਰੀ' ਨਾ 'ਰਾਮ' ਨਾ 'ਕਿਛ ਹੋਰ'। ਪਰ ਇਸ ਤੁਕ ਵਿਚ ਕਹੇ ਅੰਮ੍ਰਿਤ ਨਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖੰਡੇ ਦੇ ਅੰਮ੍ਰਿਤ ਦੇ ਜ਼ਰੀਏ ਪ੍ਰਾਪਤ ਕਰਕੇ ਬੇਅੰਤ ਅਕਾਲ ਪੁਰਖ ਨੂੰ ਧਿਆਓ। ਫਲ ਏਹ ਹੋਊ ਕਿ ਬੇਅੰਤ ਅਕਾਲ ਪੁਰਖ ਦਾ ਧਿਆਨ ਪ੍ਰਾਪਤ ਹੋਵੇਗਾ, ਜਿਸ ਦਾ ਫਲ ਅਕਾਲ ਪੁਰਖ ਦੀ ਪ੍ਰਾਪਤੀ ਅਰ ਆਵਾ ਗਵਨ ਦਾ ਮਿਟਣਾ ਹੋਵੇਗਾ।
{ਸੰ. ਪੋ. ਅ:ਬਾ: ੨ ਪੰ: ੪੪੯}

1019. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਦਿਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅਰ ਸਾਧ ਸੰਗਤ ਜੀ ਉਨ੍ਹਾਂ ਦੇ ਬਿਰਦ ਬਾਣੇ ਦਾ ਸਰੂਪ ਸੰਪੂਰਨ ਗੁਰੂ ਜੀ ਜੁਗੋ ਜੁਗ ਬਿਰਾਜਮਾਨ ਹਨ, ਅਰ ਸ੍ਰੀ ਗੁਰੂ ਜੀ ਆਪ ਵਿਚ ਵਿਆਪਕ ਹਨ। ਪ੍ਰੇਮੀਆਂ ਨੂੰ ਇਸ ਸ਼ਰਨ ਵਿਚ ਆਕੇ ਪੰਚ ਦੂਤਾਂ ਨੂੰ ਮਾਰਨਾ ਤੇ ਪਰਮਪਦ ਪਾਉਣਾ ਸਿਖਣਾ ਚਾਹੀਦਾ ਹੈ, ਭਰਮ ਤੇ ਭੁੱਲ ਵਿਚ ਭਟਕਣਾ ਅਯੋਗ ਹੈ।
{ਸੰ. ਪੋ. ਅ:ਬਾ: ੨ ਪੰ: ੪੫੯}

1020. ਆਪਣੇ ਜਪ ਤਪ ਆਦੀ ਸਾਧਨਾ ਪਰ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ ਪਰਮੇਸ਼ੁਰ ਨਿਆਸਰਿਆਂ ਪੁਰ ਆਪ ਰੀਝਦਾ ਹੈ। ਜੋ ਕੇਵਲ ਉਸਦੇ ਭਰੋਸੇ ਰਹਿੰਦੇ ਹਨ, ਉਸ ਪਰ ਤ੍ਰੁੱਠਦਾ ਹੈ। ਜੋ ਅਪਣੇ ਕੱਮਾ ਪੁਰ ਭਰੋਸਾ ਰਖਦੇ ਹਨ ਧੋਖਾ ਖਾਂਦੇ ਹਨ। {ਸੰ. ਪੋ. ਅ:ਬਾ: ੨ ਪੰ: ੫੦੦}

1021. ਧਿਆਨ ਰਖਣਾ ਕਿ ਇਹ ਹਰਿ ਸਿਮਰਨ ਕੋਈ ਖੇਲ ਨਹੀਂ। ਜੋ ਇਧਰੋਂ ਕੋਈ ਪਤਿਤ ਹੋ ਜਾਏ ਤਦ ਉਸਦਾ ਥਹੁ ਥਿੱਤਾ ਨਹੀਂ ਲਗਦਾ, ਕਿਉਂਕਿ ਏਹ ਪਰਮ ਸ੍ਰੇਸ਼ਟ ਕਰਮ ਹੈ, ਇਸ ਵਿਚੋਂ ਪਤਿਤ ਦਾ ਸਵਰਨਾ ਕਠਨ ਹੈ। {ਸੰ. ਪੋ. ਅ:ਬਾ: ੨ ਪੰ: ੫੨੧}

1022. ਲੱਕ ਬੰਨ੍ਹਕੇ ਲਗੋ ਜੋ ਚਤੁਰਾਈਆਂ ਤੁਸੀਂ ਸੰਸਾਰਕ ਧੰਦਿਆਂ ਵਿਚ ਵਰਤਦੇ ਹੋ ਉਹ ਪਰਮਾਰਥ ਸਿਧ ਨਹੀਂ ਕਰ ਸਕਦੀਆਂ, ਪਰਮਾਰਥ ਸਿਧ ਸਿਰ ਧੜ ਦੀ ਬਾਜ਼ੀ ਹੈ, ਜੈਸੇ ਖਜੂਰ ਪਰ ਚੜਨਾ ਹੈ। ਹੋਰ ਬ੍ਰਿਛ ਦਾ ਡਿਗਾ ਬਚ ਸਕਦਾ ਹੈ, ਖਜੂਰ ਦਾ ਢੱਠਾ ਨਹੀਂ ਬਚ ਸਕਦਾ। ਤਾਂਤੇ ਦ੍ਰਿੜਤਾ ਧਾਰੋ, ਫੋਕੀ ਚਤੁਰਾਈ ਕੰਮ ਨਹੀਂ। {ਸੰ. ਪੋ. ਅ:ਬਾ: ੨ ਪੰ: ੫੨੧}

1023. ਜੋ ਪ੍ਰਾਪਤੀ ਦੇ ਸਾਧਨ ਕਰ ਰਹੇ ਹਨ ਉਹ ਖਿਮਾ ਧਾਰੇ ਬਿਨਾਂ ਸਾਧਨ ਤੋਂ ਡਿੱਗ ਪੈਂਦੇ ਹਨ, ਕਿਉਂਕਿ ਖਿਮਾ ਨਾ ਕਰਨੇ ਤੇ ਬਿਰਤੀ ਖਿੰਡਦੀ ਅਰ ਮੂੜ੍ਹ ਹੋ ਜਾਂਦੀ ਹੈ। ਖਿਮਾ ਧਾਰਨ ਕਰਨੇ ਤੇ ਚਿਤ ਦੀ ਅਡੋਲਤਾ ਬਣੀ ਰਹਿੰਦੀ ਹੈ। ਕਿਸੇ ਪ੍ਰਕਾਰ ਦਾ ਖੋਭ ਨਹੀਂ ਹੁੰਦਾ। {ਸੰ. ਪੋ. ਅ:ਬਾ: ੨ ਪੰ: ੫੪੫}

1024. ਮਾਇਆ ਅਥਵਾ ਮਾਇਕ ਪਦਾਰਥਾਂ ਦੇ ਤਿਆਗ ਦਾ ਕੁਝ ਲਾਭ ਨਹੀਂ ਹੈ। ਕਿਉਂਕਿ ਇਹਨਾਂ ਨੂੰ ਤਿਆਗ ਕੇ ਪਹਿਲੀ ਪਕੜ ਇਨ੍ਹਾਂ ਥੋਂ ਕਰੜੀ ਇਹ ਪੈਂਦੀ ਹੈ ਕਿ ਮੈਂ ਤਿਆਗੀ ਹਾਂ, ਮੈਂ ਸੰਸਾਰ ਛੱਡਿਆ ਹੈ, ਇਹ ਸਗੋਂ ਭਾਰਾ ਗ੍ਰਹਣ ਮਨ ਨੂੰ ਪੈ ਜਾਂਦਾ ਹੈ, ਮਾਯਾ ਛਡਕੇ ਅਭਿਮਾਨੀ ਹੋ ਜਾਂਦਾ ਹੈ, ਫੇਰ ਮਾਨ ਨਹੀਂ ਛੁਟਦਾ। ਲੋਕਾਂ ਦੀ ਵਾਹ ਵਾਹ, ਅਪਣੇ ਆਪ ਨੂੰ ਸਾਧੂ ਸੁਣਕੇ ਖੁਸ਼ ਹੋਣਾ, ਆਦਿ ਮਾਨ ਦੇ ਸੰਗਲ ਹੋਰ ਵੱਜ ਜਾਂਦੇ ਹਨ। {ਸੰ. ਪੋ. ਅ:ਬਾ: ੨ ਪੰ:੫੪੬-੪੭}

1025. ਤਿਆਗਣੇ ਯੋਗ (ਤਾਂ) ਮਾਨ ਸੀ, ਉਹ ਨਾ ਛੱਡਿਆ, ਸਗੋਂ ਨਾ ਛੱਡਣੇ ਯੋਗ ਸੰਸਾਰ ਨੂੰ ਛੱਡਕੇ ਤਿਆਗ ਦਾ ਹੋਰ ਮਾਨ ਧਾਰ ਲਿਆ, ਅਰ ਫੇਰ ਲੋਕਾਂ ਦੇ ਮਾਨ ਦੇ ਚਾਹਵਾਨ ਹੋ ਕੇ ਪਰਮਾਰਥ ਤੋਂ ਪਤਿਤ ਹੋ ਗਏ। {ਸੰ. ਪੋ. ਅ:ਬਾ: ੨ ਪੰ: ੫੪੭}

1026. ਮਾਨ ਨਿਬ੍ਰਿਤੀ ਦਾ ਉਪਾਉ ਸਬਦ ਹੈ, ਹੋਰ ਕੋਈ ਨਹੀਂ। ਪਦਾਰਥ ਤਿਆਗਣੇ ਨਿਸ਼ਫਲ ਹਨ।
{ਸੰ. ਪੋ. ਅ:ਬਾ: ੨ ਪੰ: ੫੪੭-੪੮}

1027. ਜਿਥੇ ਗਿਆਨ ਹੈ ਉਥੇ ਭੈ ਹੈ, ਜਿਥੇ ਭਉ ਨਹੀਂ ਉਥੇ ਪਰਮੇਸ਼ਰ ਨਹੀਂ ਹੈ। ਭਾਵ ਇਹ ਹੈ ਕਿ ਭੈ ਕਰਕੇ ਹੀ ਗਿਆਨ ਤਕ ਅੱਪੜੀਦਾ ਹੈ। ਯਥਾ- **"ਭੈ ਤੇ ਨਿਰਭਉ ਹੋਇ ਬਸਾਨਾ"** ਸੋ ਭੈ ਤੇ ਗਿਆਨ ਨੂੰ ਪਾਕੇ, ਗਿਆਨਵਾਨ ਹੋਕੇ ਬੀ, ਸਿਆਣੇ ਲੋਕ ਭੈ ਦੀ ਵਾੜ ਅਪਣੀ ਰਖਜਾ ਹਿਤ ਅਪਣੇ ਦੁਆਲੇ ਰਖਦੇ ਹਨ, ਕਿਉਂਕਿ ਜਿਥੇ ਭੈ ਦੀ ਚੌਕੀਦਾਰੀ ਨਹੀਂ ਉਥੇ ਹਉਮੈਂ ਦੇ ਵੜ ਜਾਣੇ ਦਾ ਬੜਾ ਡਰ ਹੈ, ਇਸੇ ਕਰਕੇ ਪਰਮੇਸ਼ੁਰ ਦਾ ਉਥੇ ਵਾਸਾ ਕਰਨਾ (ਕਠਿਨ ਹੈ)।
{ਸੰ. ਪੋ. ਅ:ਬਾ: ੨ ਪੰ: ੫੬੦}

1028. ਸਿਮਰਨ ਵਿਚ ਇਹ ਸ਼ਕਤੀ ਹੈ, ਕਿ ਵਿਸ਼ੇ ਰਸ ਫਿਕੇ ਪੈ ਜਾਂਦੇ ਹਨ, ਮੋਹ ਘਟ ਜਾਂਦਾ ਹੈ, ਇਹੋ ਦੁਖਾਂ ਦੇ ਕਾਰਨ ਹਨ, ਇਹੋ ਆਵਰਣ ਪਏ ਹਨ, ਇਹੋ ਦਿਲਾਂ ਦੇ ਸ਼ੀਸ਼ੇ ਪਰ ਮੈਲਾਂ ਹਨ।
{ਸੰ. ਪੋ. ਅ:ਬਾ: ੨ ਪੰ: ੫੬੩}

1029. ਇਹ ਯਾਦ ਰਹੇ ਕਿ ਜਿਥੋਂ ਤੀਕ ਮਨ ਵਿਖੇ ਸ਼ਬਦ ਬਾਣ ਨਾ ਲੱਗੂ ਪ੍ਰਾਣੀ ਦੀ ਕਲਯਾਣ ਹੋਣੀ ਕਠਨ ਹੈ।
{ਸੰ. ਪੋ. ਅ:ਬਾ: ੨ ਪੰ: ੫੬੭}

1030. ਵਿਕਾਰਾਂ ਦੀਆਂ ਸੋਚਾਂ ਦੀਆਂ ਝੂਠੀਆਂ ਆਸਾਂ ਵਿਚ ਸਮਾਂ ਗੁਆਇਆ, ਮਨੋਰਥ ਸਿਧ ਸੋਚਾਂ ਕਰਕੇ ਤੇ ਨਹੀਂ ਹੁੰਦੇ, ਸੋ ਨਿਰਾਸਤਾ ਵਿਚ ਟੁਟੇ ਲੱਕ ਮੌਤ ਦੇ ਡੰਡੇ ਅਗੇ ਤੁਰ ਪਏ, ਉਮਰ ਵਿਅਰਥ ਗਈ। {ਸੰ. ਪੋ. ਅ:ਬਾ: ੨ ਪੰ: ੫੭੨}

1031. ਆਪਣਾ ਸਮਾਂ ਨਾਂ ਗੁਆਓ, ਜਾਂ ਤਾਂ ਨਿਰਵਾਸ ਹੋ ਕੇ ਭਜਨ ਕਰੋ ਜੇ ਇਹ ਨਹੀਂ ਕਰਦੇ ਤਾਂ ਆਪਣੇ ਪਾਪਾਂ ਦਾ ਲੇਖਾ ਸਾਫ਼ ਕਰਨੇ ਲਈ ਸ਼ੁਭ ਤੇ ਸਕਾਮ ਕਰਮ ਹੀ ਕਰੋ। ਸਮਾਂ ਨਾ ਖੋਵੋ, ਕੁਝ ਕਰ ਲਵੋ।
{ਸੰ. ਪੋ. ਅ:ਬਾ: ੨ ਪੰ: ੫੭੪}

1032. ਸਾਰੀ ਉਮਰ ਪੁਤ੍ਰ ਪੋਤ੍ਰੇ ਆਦਿ ਪਰਵਾਰ ਨੂੰ, ਜੋ ਫੌਜ ਵਾਂਗੂ ਹੁੰਦਾ ਹੈ, ਪਾਲਦਾ ਰਿਹਾ, ਅੰਤਕਾਲ ਵਿਚ ਬੀ ਨਾਮ ਦੀ ਬਾਣੀ ਬਾਹਰ ਨਾ ਨਿਕਲੀ, ਪਰਵਾਰ ਦੀ ਹੀ ਸੌਂਪਣਾ ਵਿਚ ਮਰ ਜਾਂਦਾ ਹੈ।
{ਸੰ. ਪੋ. ਅ:ਬਾ: ੨ ਪੰ: ੫੮੨}

1033. ਜਿਸ ਹਿਰਦੇ ਵਿਖੇ ਮਾਨ ਹੈ ਉੱਥੇ ਪਰਮਾਤਮਾ ਦਾ ਵਾਸ ਨਹੀਂ ਹੋ ਸਕਦਾ।
{ਸੰ. ਪੋ. ਅ:ਬਾ: ੨ ਪੰ: ੬੦੯}

1034. ਜਦ ਕੋਈ ਤੁਹਾਨੂੰ ਸਤਾਵੇ, ਕ੍ਰੋਧ ਕਰਕੇ ਉਸ ਨੂੰ ਨਾ ਮਾਰੋ, ਨਹੀਂ ਤਾਂ ਬ੍ਰਿਤੀ ਬਾਹਰ ਖਿੰਡ ਜਾਵੇਗੀ। ਸਗੋਂ ਨਿਮ੍ਰਤਾ ਧਾਰਨ ਕਰੋ, ਐਸਾ ਕੀਤਿਆਂ ਬ੍ਰਿਤੀ ਨਿਜ ਅਸਥਾਨ ਨੂੰ ਪ੍ਰਾਪਤ ਹੋਵੇਗੀ। ਤਾਂਤੇ ਸਹਾਰਾ ਕਰਨਾ (ਸਹਾਰਨਾ) ਭਲੇ ਲੋਕਾਂ ਨੂੰ ਗੁਣਦਾਇਕ ਹੈ, ਪਰ ਬਦਲਾ ਲੈਣਾ ਉਹਨਾਂ ਦੇ ਸੁਖ ਵਿਚ ਭੰਗ ਪਾਉਂਦਾ ਹੈ।
{ਸੰ. ਪੋ. ਅ:ਬਾ: ੨ ਪੰ: ੬੧੧}

1035. ਇਕ ਵਾਹਿਗੁਰੂ ਦੇ ਹੋਵੋ, ਆਪਣੇ ਆਪ ਨੂੰ ਉਸਦੇ ਹਵਾਲੇ ਕਰੋ। ਆਪ ਆਪਾ ਅਰਪਣ ਕਰੋ ਤੇ ਪਰਵਾਹ ਇਕੋ ਗਲ ਦੀ ਕਰੋ ਕਿ ਕਿਵੇਂ ਉਸ ਨੂੰ ਭਾ ਜਾਈਏ। ਭਾ ਗਏ ਤਾਂ ਧੰਨ ਸੁਹਾਗਣ ਹੋ ਗਏ, ਭਾਵ ਭਗਤੀ ਸਭ ਸਫ਼ਲ ਹੋ ਗਈ।
{ਸੰ. ਪੋ. ਅ:ਬਾ: ੨ ਪੰ: ੬੨੪}

1036. ਜਿਸ ਦੇ ਹਿਰਦੇ ਵਿਖੇ ਇਹ ਸੱਲ ਨਹੀਂ ਉਠਿਆ ਕਿ ਹਾਇ ਮੈਂ ਅਕਾਲ ਪੁਰਖ ਤੋਂ ਵਿਛੁੜ ਰਿਹਾ ਹਾਂ ਉਸ ਨੂੰ ਮੇਲ ਕਿਥੋਂ ਤੇ ਮੇਲ

ਦਾ ਸੁਖ ਕਿਥੋਂ। ਜਿਸ ਨੂੰ ਵਿਛੋੜੇ ਦਾ ਦੁੱਖ ਭਾਸਿਆ, ਉਸ ਨੂੰ ਮੇਲ ਦੀ ਇੱਛਾ ਹੋ ਗਈ। ਤਦ ਫੇਰ ਮੇਲ ਵੀ ਔਖਾ ਨਹੀਂ।
{ਸੰ. ਪੋ. ਅ:ਬਾ: ੨ ਪੰ: ੬੨੬}

1037. ਭਗਤ ਜਨ ਅਕਸਰ ਨਿਰਧਨ ਹੋਯਾ ਕਰਦੇ ਹਨ ਅਰ ਲੋਕ ਹਾਸੀ ਕਰਿਆ ਕਰਦੇ ਹਨ ਕਿ ਰਬ ਆਪਣਿਆਂ ਨੂੰ ਤੰਗ ਰਖਦਾ ਹੈ ਪਰ ਅਗੇ ਜਾਕੇ ਭਗਤਾਂ ਦੁਖੀ ਨਹੀਂ ਹੋਣਾ, ਕਿਉਂਕਿ ਓਹ ਪਾਪ ਨਹੀਂ ਕਰਦੇ, ਪਰ ਮਾਯਾਵੀ ਲੋਕ, ਜਿਨ੍ਹਾਂ ਨੇ ਮਾਇਆ ਪਾਪਾਂ ਕਰ ਸੰਚੀ ਹੈ, ਅੱਗੇ ਚਲਕੇ ਦੁਖੀ ਹੋਣਗੇ। {ਸੰ. ਪੋ. ਅ:ਬਾ: ੨ ਪੰ: ੬੩੧}

1038. ਇਹ ਨਿਯਮ ਹੈ ਕਿ ਜਦ ਤਕ ਭੈ ਨਾ ਪਵੇ, ਤਦ ਤਕ ਵਿਕਾਰ ਦੂਰ ਨਹੀਂ ਹੁੰਦੇ, ਜਦ ਤਕ ਵਿਕਾਰ ਨਾ ਦੂਰ ਹੋਣ, ਪਰੇਮ ਰੰਗ ਨਹੀਂ ਜਮਾਉਂਦਾ। ਭੈ ਪੈਣ ਤੇ ਨਿਰਮਲਤਾ ਆਈ, ਨਿਰਮਲਤਾ ਤੇ ਹਰੀ ਪ੍ਰੇਮ ਦਾ ਰੰਗ ਚੜ੍ਹਦਾ ਹੈ, ਇਹ ਰੰਗ ਹਰੀ ਜੀ ਬਖਸ਼ਦੇ ਹਨ।
{ਸੰ. ਪੋ. ਅ:ਬਾ: ੨ ਪੰ: ੬੩੫}

1039. ਖੋਟੇ ਕਰਮਾਂ ਦਾ ਤਿਆਗ ਕਰ, ਜੋ ਅੰਤ ਨੂੰ ਸ਼ਰਮ ਦੇਣ ਵਾਲੇ ਹਨ, ਭਲੇ ਕੰਮਾਂ ਵਿਚ ਲੱਗ, ਜੋ ਸੁਖ ਹੋ ਜਾਵੀ।
{ਸੰ. ਪੋ. ਅ:ਬਾ: ੨ ਪੰ: ੬੩੮}

1040. ਸੰਸੇ ਬ੍ਰਿਤੀ ਵਾਹਿਗੁਰੂ ਦੀ ਸੇਵਾ ਦੇ ਮਾਰਗ ਵਿਚ ਭਾਰੀ ਵਿਘਨ-ਕਾਰੀ ਹੁੰਦੀ ਹੈ। ਜਦ ਇਹ ਹਟੀ ਤਾਂ ਵਿਸ਼੍ਵਾਸ਼ ਆਇਆ, ਜਦ ਵਿਸ਼੍ਵਾਸ਼ ਸੰਪੂਰਨ ਹੋਇਆ:-"**ਜਾਕੈ ਰਿਦੈ ਬਿਸ੍ਵਾਸੁ ਪ੍ਰਭੁ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥**" (ਸੁਖਮਨੀ)
{ਸੰ. ਪੋ. ਅ:ਬਾ: ੨ ਪੰ: ੬੩੮}

1041. ਜਿੱਕੁਰ ਬਹੁਤ ਪਾਣੀ ਪੈਣ ਤੇ ਸੜ ਗਈ ਖੇਤੀ ਫੇਰ ਕਿਸੇ ਉਪਾਉ ਨਾਲ ਠੀਕ ਨਹੀਂ ਹੁੰਦੀ (ਇੱਕੁਰ) ਜੋ ਪਰਮਾਰਥ ਵਿਚ ਆਕੇ ਵਿਗੜੇ, ਉਸਦੇ ਸਵਰਨੇ ਦਾ ਕੋਈ ਉਪਾਉ ਨਹੀਂ।
{ਸੰ. ਪੋ. ਅ:ਬਾ: ੨ ਪੰ: ੬੩੯}

1042. ਪਰਮਾਰਥ ਹੀਨ ਪੁਰਖ ਸਤਿ ਸੰਗਤ ਨਾਲ ਸੌਰ ਜਾਂਦਾ ਹੈ, ਪਰ ਜੋ ਸਤਿਸੰਗਤ ਵਿਚ ਵਿਗੜੇ, ਉਹ ਜਲ ਦੀ ਸੜੀ ਖੇਤੀ ਵਾਂਙ ਅਫਲ ਹੀ ਜਾਂਦਾ ਹੈ। {ਸੰ. ਪੋ. ਅ:ਬਾ: ੨ ਪੰ: ੬੩੯}

1043. ਬ੍ਰਿਤੀ ਜਦ ਕ੍ਰੋਧਾਕਾਰ ਹੋ ਜਾਂਦੀ ਹੈ ਤਦ ਅਸੁਰੀ ਸੰਪਦਾ ਦਾ ਪ੍ਰਵੇਸ਼ ਹੋ ਜਾਂਦਾ ਹੈ। ਮਲਿਨ ਅੰਤਹਕਰਣ ਵਿਚ ਕੋਈ ਪਰਮਾਰਥਕ ਸੁਖ ਨਹੀਂ ਠਹਰ ਸਕਦਾ, ਪਰ ਜੇ ਮਨ ਖਿਮਾ ਧਾਰਨ ਕਰਕੇ ਸ਼ਾਂਤੀ ਵਿਚ ਰਹੇ, ਤਦ ਹਰ ਪ੍ਰਕਾਰ ਦਾ ਮਾਨਸਿਕ ਸੁਖ ਚਜੋ ਅੰਦਰ ਪ੍ਰਵੇਸ਼ ਕਰਕੇ ਅੰਦਰੇ ਟਿਕਦਾ ਹੈ।
{ਸੰ. ਪੋ. ਅ:ਬਾ: ੨ ਪੰ: ੬੪੭}

1044. ਦੁਖ ਰੂਪੀ ਅੱਗ ਜੋ ਘਰ ਘਰ ਹੈ, ਉਸਦਾ ਇਲਾਜ ਪ੍ਰਭੂ ਦਾ ਸਿਮਰਨ ਹੈ ਤੇ ਪ੍ਰਭੂ ਦਾ ਸਿਮਰਨ ਗੁਰੂ ਕੀ ਮੇਹਰ ਨਾਲ ਮਿਲਦਾ ਹੈ। ਸੋ ਗੁਰੂ ਦੀ ਮਿਹਰ ਦਾ ਪਾਤ੍ਰ ਬਣਨਾ ਚਾਹੀਏ ਜੋ ਗੁਰੂ ਨਿਵਾਜ ਲਵੇ। {ਸੰ. ਪੋ. ਅ:ਬਾ: ੨ ਪੰ: ੬੫੦}

1045. ਭਾਈ ਦੁਖ ਤੇ ਸੁਖ ਤੇ ਨਾਂ ਡੋਲ, ਨਾਂ ਗ਼ਾਫ਼ਲ ਹੋ, ਦੋਹਾਂ ਨੂੰ ਇਕੋ ਜੇਹਾ, ਸਮ, ਕਰਕੇ ਜਾਣ ਤੇ ਲਗਾ ਰਹੁ ਸਿਮਰਨ ਵਿਚ, ਦੂਜੀ ਗਲ ਇਹ ਕਰ ਕਿ ਦਿਲ ਤੋਂ ਵਾਸ਼ਨਾ ਤ੍ਰਿਸ਼ਨਾ ਘਟਾ ਤੇ ਹਟਾ। ਇਹ ਦੁਖ ਸੁਖ ਦੀਆਂ ਵਿਸ਼ੇਸ਼ ਦਾਤੀਆਂ ਹਨ।.....ਤੀਸਰੀ ਗਲ ਏਹ ਦਸਦੇ ਹਨ ਕਿ ਜੋ ਰਬ ਕਰੇ ਉਸਨੂੰ ਭਲਾ ਮਨਾ, ਆਪਣੀ ਮਰਜ਼ੀ ਨੂੰ ਸਾਂਈਂ ਦੀ ਰਜ਼ਾ ਵਿਚ ਲੀਨ ਕਰ। ਇਨ੍ਹਾਂ ਤ੍ਰੈ ਸਾਮਾਨਾ ਵਿਚ ਸਿਮਰਨ ਕਰ ਤੇ ਸਾਂਈਂ ਨਾਲ ਰੱਤਾ ਰਹੁ।
{ਸੰ. ਪੋ. ਅ:ਬਾ: ੨ ਪੰ: ੬੬੫}

1046. ਰਬ ਜਿਸ ਨੂੰ ਰਹਨੁਮਾਈ ਦੇਵੇ ਉਹ ਜਗਤ ਪ੍ਰਵਿਰਤ ਚਾਲਾਂ ਕਰਨੀਆਂ, ਵਹਬਤਾਂ ਤੋਂ ਅਲਗ ਰਸਤੇ ਹੋਕੇ ਟੁਰਦਾ ਹੈ। ਉਹ ਰਸਤਾ ਹੈ ਜਗਤ ਦੀ ਥਾਂ, ਮਾਯਾ ਦੀ ਥਾਂ, ਕ੍ਰਿਤ ਕਰਮ ਦੀ ਥਾਂ ਕਰਤਾ ਪੁਰਖ ਨੂੰ ਪਿਆਰ ਕਰਨਾ।
{ਸੰ. ਪੋ. ਅ:ਬਾ: ੨ ਪੰ: ੬੬੬}

1047. ਪਰਮਾਰਥ ਦੇ ਰਸਤੇ ਘਬਰਾ, ਕਾਹਲ, ਬੇਸਿਦਕੀ, ਡੋਲਨਾ ਮਨ੍ਹੇ ਹੈ। {ਸੰ. ਪੋ. ਅ:ਬਾ: ੨ ਪੰ: ੬੬੯}

1048. ਜੋ ਨਾਮ ਅਭਯਾਸੀ ਆਪਣੇ ਸਾਧਨ ਵਿਚ, ਆਪਣੀਆਂ ਆਰਥਿਕ ਪਰਮਾਰਥਿਕ ਮੁਸ਼ਕਲਾਂ ਵੇਲੇ ਡੋਲੇ ਨਾ ਤੇ ਸਬਰ ਵਿਚ ਰਹੇ, ਉਹ ਆਪਣੇ ਆਪ ਵਿਚ ਬੜਾ ਦੁਖ ਝਲਦਾ ਹੈ, ਪਰ ਇਸ ਨਾਲ ਨਫਸ ਮਰ ਜਾਂਦਾ ਹੈ, ਇਹੋ ਹੈ ਤਨ ਦਾ ਜਲਨਾ। ਜਦ ਨਫਸ ਮਰ ਜਾਂਦਾ ਹੈ ਤਾਂ ਵਾਹਿਗੁਰੂ ਤੇ ਉਸਦੇ ਵਿਚਕਾਰ ਦੀ ਵਿੱਥ ਅਤਿ ਘਟ ਜਾਂਦੀ ਹੈ। ਕਿਉਂਕਿ ਨਫਸ ਪ੍ਰਸਤੀ ਹੀ ਵਿਚ ਵਿੱਥ ਸੀ।
{ਸੰ. ਪੋ. ਅ:ਬਾ: ੨ ਪੰ: ੬੬੯-੭੦}

1049. ਜਿਨ੍ਹਾਂ ਨੇ ਪ੍ਰੇਮ ਸਹਿਤ ਜੀਭ ਨਾਲ ਜਪਕੇ ਇਸ ਰਸ ਨੂੰ ਪੀਤਾ ਹੈ (ਭਾਵ ਪ੍ਰੇਮ ਨਾਲ ਜਪਿਆ ਹੈ) ਓਹ ਪੂਰਨ ਰੱਜ ਗਏ ਹਨ।
{ਸੰ. ਪੋ. ਅ:ਬਾ: ੩}

1050. ਜਿਸਦੇ ਉਪਰ ਓਹ ਸਰਬ ਜਗਤ ਦਾ ਪੂਜ ਵਾਹਿਗੁਰੂ ਪ੍ਰਸੰਨ ਹੋਇਆ ਉਸ ਦਾ ਪਿਆਰ ਸਤਿਸੰਗ ਨਾਲ ਪੈਂਦਾ ਹੈ।
{ਸੰ. ਪੋ. ਅ:ਬਾ: ੩ ਪੰ: ੬੮੬}

1051. (ਸਤਿਸੰਗ) ਸਤਿ ਵਾਹਿਗੁਰੂ ਤੇ ਸਤਿਨਾਮ ਨਾਲ ਜਿਨ੍ਹਾਂ ਦਾ ਸੰਗ ਹੈ ਉਹਨਾਂ ਮਨੁੱਖਾਂ ਦਾ ਮਿਲਾਪ ਹੀ ਅਸਲ ਸਤਿਸੰਗ ਹੈ।
{ਸੰ. ਪੋ. ਅ:ਬਾ: ੩ ਪੰ: ੬੮੬}

1052. ਕੇਵਲ ਨਾਮ ਜਪਣ ਵਾਲੇ ਤਥਾ ਇਕੋ ਨਾਮ ਦੀ ਟੇਕ ਵਾਲਿਆਂ ਦਾ ਸੰਗ ਪ੍ਰਾਪਤ ਹੋਣਾ ਇਹ ਕਰਤਾਰ ਦੀ ਮੇਹਰ ਹੈ।
{ਸੰ. ਪੋ. ਅ:ਬਾ: ੩ ਪੰ: ੬੮੬}

1053. ਜਿਸਦੇ ਉਪਰ ਵਾਹਿਗੁਰੂ ਜੀ ਦੀ ਮੇਹਰ ਹੋਈ ਹੈ, ਉਸ ਨੂੰ ਸਾਰੇ ਸੁਖ ਮਿਲਦੇ ਹਨ, ਉਹ ਮਨ ਕਰ ਸੁਖੀਂ ਹੈ ਗਿਆਨ ਵਿਚ, ਉਹ ਤਨ ਕਰ ਸੁਖੀ ਹੈ ਸੰਤੋਖ ਵਿਚ, ਉਹ ਵਰਤੋਂ ਵਿਚ ਸੁਖੀ

ਹੈ ਰਜ਼ਾ ਵਿਚ, ਉਸਦੇ ਵਾਸਤੇ **"ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ"**(੧੩੦੨) ਅੰਦਰ ਬਾਹਰ ਓਹ ਸਾਰੇ ਸੁਖੀ ਹੀ ਸੁਖੀ ਹੈ।
{ਸੰ. ਪੋ. ਅ:ਬਾ: ੩ ਪੰ: ੬੮੭}

1054. ਛੇ ਦਰਸ਼ਨ ਹਨ ਜੋਗੀ, ਜੰਗਮ, ਸਰੇਵੜੇ, ਸੰਨਯਾਸੀ, ਮਦਾਰ, ਬ੍ਰਹਮਨ। ਛੇ ਸ਼ਾਸਤ੍ਰ ਹਨ ਨਜਾਯ, ਸਾਂਖ, ਮੀਮਾਂਸਾ, ਯੋਗ, ਵੈਵੇਸ਼ਕ, ਵੇਦਾਂਤ। {ਸੰ. ਪੋ. ਅ:ਬਾ: ੩ ਪੰ: ੭੦੮}

1055. ਬਿਨਾਂ ਯਤਨ ਤੋਂ ਸੁਤੇ ਪ੍ਰੇਮ ਭਾਵ ਨਾਲ ਵਾਹਿਗੁਰੂ ਵਿਚ ਜੁੜਿਆ ਰਹਿਣਾ ਇਸ ਦਾ ਨਾਮ ਸਹਜ ਜੋਗ ਹੈ।
{ਸੰ. ਪੋ. ਅ:ਬਾ: ੩ ਪੰ: ੭੧੬}

1056. ਧਿਆਨ, ਸਿਮਰਨ, ਇਕਾਗ੍ਰਤਾ ਤਿੰਨਾਂ ਦੀ ਇਕੱਤ੍ਰਤਾ ਜਿਥੇ ਜਾਕੇ ਹੁੰਦੀ ਹੈ, ਉਸ ਹਾਲਤ ਦਾ ਨਾਮ ਹੈ "ਲਿਵ"।
{ਸੰ. ਪੋ. ਅ:ਬਾ: ੩ ਪੰ: ੭੨੬}

1057. ਸਾਰੇ ਵਾਹਿਗੁਰੂ ਹੀ ਪੂਰਨ ਹੈ, ਭਾਵੇਂ ਹੈ ਓਹ ਅਲਖ ਪ੍ਰੰਤੂ ਗੁਪਤ ਪ੍ਰਗਟ, ਸੂਖਮ ਅਸਥੂਲ ਸਾਰੇ ਹੀ ਚੋਜ ਪ੍ਰੀਤਮ ਦੇ ਚੋਜ ਹਨ।
{ਸੰ. ਪੋ. ਅ:ਬਾ: ੩ ਪੰ: ੭੨੬}

1058. ਵਾਹਿਗੁਰੂ ਜੀ ਦੇ ਨਾਮੁ ਸਿਮਰਨ ਦੀਆਂ ਤ੍ਰੈ ਅਵਸਥਾਂ ਨਾਮੀ ਲੋਕ ਆਖਦੇ ਹਨ:- ਇਕ ਸਿਮਰਨ ਯਤਨ ਨਾਲ ਹੁੰਦਾ ਹੈ। ਇਕ ਸਿਮਰਨ ਵਸਤੂ ਦੇ ਸ੍ਵਰੂਪ ਤੋਂ ਹੀ ਜਾਪਦਾ ਹੈ, ਇਕ ਸੂਰਜ ਦੇ ਪ੍ਰਕਾਸ਼ ਵਾਂਗੂੰ ਸੁਤੇ ਸਫੁਰਨ ਹੁੰਦਾ ਹੈ।
{ਸੰ. ਪੋ. ਅ:ਬਾ: ੩ ਪੰ: ੭੩੪}

1059. ਹਰ ਤਰ੍ਹਾਂ ਵਿਸ਼ਯ ਭੋਗ ਤੋਂ ਜਿਸ ਨੇ ਫ਼ਤਹ ਪਾਈ ਹੈ ਉਹ ਜਤੀ ਹੈ, ਪਰ ਜਤ ਤਦੇ ਸਫਲ ਹੈ ਜਦ ਨਾਮ ਮਨ ਵਿਚ ਵਸੇ ਤੇ ਕਾਮ ਦੀ ਅਗਨਿ ਦਾ ਦਾਹ ਕਰ ਦੇਵੇ।
{ਸੰ. ਪੋ. ਅ:ਬਾ: ੩ ਪੰ: ੭੩੬}

1060. ਕਾਮਵੰਤ ਸ਼ਰੀਰ ਦੀ ਨਾਮੁ ਜਪਣ ਵਾਲੇ ਜਤੀ ਦੇ ਦਰਸ਼ਨ ਮਾਤ੍ਰ ਨਾਲ ਕਾਮ ਅਗਨਿ ਸ਼ਾਤਿ ਹੋ ਜਾਏ ਤੇ ਉਹ ਭੀ ਨਾਮੁ ਸਿਮਰਨ ਵਿਚ ਲਗ ਜਾਏ, ਇਹ ਨਾਮ ਵਾਲੇ ਜਤੀ ਦੀ ਨਿਸ਼ਾਨੀ ਹੈ।
{ਸੰ. ਪੋ. ਅ:ਬਾ: ੩ ਪੰ: ੭੩੬}

1061. ਸਭ ਤੋਂ ਵੱਡਾ ਤਪ ਚਿਤ ਦੀ ਇਸਥਿਤੀ ਹੈ, ਏਹ ਨਾਮ ਬਿਨਾ ਹੋ ਨਹੀਂ ਸਕਦੀ, ਜੇ ਹੋਵੇ ਤਾਂ ਸਫਲ ਨਹੀਂ। ਨਾਮ ਹੀ ਤਪ ਨੂੰ ਸਫਲ ਕਰਨ ਵਾਲਾ ਹੈ, ਨਾਮੁ ਨਾਲ ਮਿਲਿਆ ਤਪ ਸਤੋਗੁਣ ਵਲ ਲੈ ਜਾਂਦਾ ਹੈ।
{ਸੰ. ਪੋ. ਅ:ਬਾ: ੩ ਪੰ: ੭੩੬}

1062. ਇਹ ਜਨਮ ਤਦੇ ਹੀ ਸਫਲ ਹੈ ਜੇ ਵਾਹਿਗੁਰੂ ਜੀ ਦਾ ਨਾਮ ਦਿਲ ਵਿਚ ਟਿਕੇ।
{ਸੰ. ਪੋ. ਅ:ਬਾ: ੩ ਪੰ: ੭੩੬}

1063. ਨਾਮ ਦੀ ਅਪਾਰ ਸ਼ਕਤੀ ਹੈ। ਜੋ ਨਾਮੁ ਜਪਦਾ ਹੈ, ਉਪਰਲੇ ਸਭ ਉਸ ਦੇ ਹੁਕਮ ਵਿਚ ਰਹਿੰਦੇ ਹਨ।
{ਸੰ. ਪੋ. ਅ:ਬਾ: ੩ ਪੰ: ੭੩੭}

1064. ਸਾਰਿਆਂ ਸਾਧਨਾ ਵਿਚੋਂ ਨਾਮੁ ਵੱਡਾ ਹੈ।
{ਸੰ. ਪੋ. ਅ:ਬਾ: ੩ ਪੰ: ੭੩੭}

1065. ਸਾਧਨਾਂ ਵਿਚ ਲਗੇ ਜਗਜਾਸੂ ਭੀ ਨਾਮ ਨੂੰ ਹੀ ਸਿਮਰਦੇ ਹਨ। ਨਾਮ ਸਰਬ ਸਾਧਨਾਂ ਨੂੰ ਸਫਲ ਕਰਨ ਵਾਲਾ ਹੈ। ਨਾਮ ਬਿਨਾ ਸਭ ਸਾਧਨ ਅਪੂਰਨ ਹਨ। {ਸੰ. ਪੋ. ਅ:ਬਾ: ੩ ਪੰ: ੭੩੮}

1066. ਸਤਿਗੁਰੂ ਨੇ ਭਵਸਾਗਰ ਸੰਸਾਰ ਤੋਂ ਪਾਰ ਹੋ ਕੇ ਬੈਕੁੰਠ ਪੁਜਣ ਲਈ ਪੁਲ ਬੱਧਾ ਹੈ; ਓਹ ਪੁਲ ਨਾਮ ਤੇ ਬਾਣੀ ਦਾ ਹੈ, ਜਿਸ ਦੇ ਆਸਰੇ ਊਚ ਨੀਚ, ਰਾਜਾ ਰੰਕ ਹਰ ਕੋਈ ਭਵਸਾਗਰ ਤੋਂ ਲੰਘ ਕੇ ਸੱਚਖੰਡ ਜਾ ਪੁਜਦਾ ਹੈ। {ਸੰ. ਪੋ. ਅ:ਬਾ: ੩ ਪੰ: ੭੩੯}

1067. ਵਿਵਹਾਰਕ ਬੁਧੀਆਂ ਅਨੰਤ ਹਨ, ਪਰ ਨਿਸਚੇ ਵਾਲੀ ਬੁੱਧੀ, ਕਰਤਾਰ ਦੇ ਦਰ ਪੁਚਾਉਣ ਵਾਲੀ ਬੁਧੀ, ਇਕੋ ਹੀ ਹੈ। ਇਹ ਬੁਧੀ ਸਤਿਸੰਗ ਪ੍ਰਭਾਵ ਨਾਲ ਪ੍ਰਗਟ ਹੁੰਦੀ ਹੈ, ਇਸ ਬੁਧੀ ਵਿਚ ਇਕ ਲਗਾਤਾਰੀ ਪ੍ਰਵਾਹ ਹੁੰਦਾ ਹੈ; ਇਹ ਦਾਤ ਹੈ, ਇਸ ਨੂੰ ਅਮਰੀ ਅਕਲ ਆਖਦੇ ਹਨ, ਇਹ ਆਤਮ ਵਿਸ਼ੈਣੀ ਬੁਧਿ ਕਹਲਾਉਂਦੀ ਹੈ।

{ਸੰ. ਪੋ. ਅ:ਬਾ: ੩ ਪੰ: ੭੪੫}

1068. ਪਾਪ ਕਰੀਦੇ ਤਾਂ ਮਨ ਇੰਦ੍ਰੀਆਂ ਸਰੀਰ ਦੇ ਨਾਲ ਹੀ ਹੁੰਦੇ ਹਨ ਪਰ ਪਾਪਾਂ ਦਾ ਬੀਜ ਪਹਿਲਾਂ ਬੁਧੀ ਵਿਚ ਉੱਗਦਾ ਹੈ; ਜਦੋਂ ਪਾਪ ਕਰੀਦੇ ਹਨ ਤਦ ਭੀ ਮੈਲ ਬੁਧ ਪੁਰ ਹੀ ਪੈਂਦੀ ਹੈ, ਇਸ ਲਈ ਬੁਧੀ ਪਾਪਾਂ ਨਾਲ ਭਰੀ ਰਹਿੰਦੀ ਹੈ।

{ਸੰ. ਪੋ. ਅ:ਬਾ: ੩ ਪੰ: ੭੪੭}

1069. ਵਾਹਿਗੁਰੂ ਜੀ ਤੋਂ ਭੁਲਾਉਣ ਵਾਲੀ ਦ੍ਵੈਤ ਹੈ, ਇਹ ਤਦੋਂ ਦੂਰ ਹੁੰਦੀ ਜਦ ਸਤਿਗੁਰੂ ਜੀ ਦੇ ਗੁਰਮੰਤ੍ਰ ਨੂੰ ਮਨੁਖ ਗ੍ਰਹਣ ਕਰਦਾ ਹੈ, ਜਾਂ ਜਿਨ੍ਹਾਂ ਦੇ ਗੁਰ ਮੰਤਰ ਦੇ ਮੰਨ ਲੈਣ ਨਾਲ ਭਾਵ ਅਭਿਆਸ ਨਾਲ ਦ੍ਵੈਤ ਹਟ ਜਾਂਦੀ ਹੈ।

{ਸੰ. ਪੋ. ਅ:ਬਾ: ੩ ਪੰ: ੭੪੭-੪੮}

1070. ਲਗਾਤਾਰ ਚਿਤ ਦਾ ਪਰਵਾਹ ਵਾਹਿਗੁਰੂ ਜੀ ਵਿਚ ਟਿਕਣ ਦਾ ਨਾਮ ਧਿਆਨ ਹੈ। ਸਤਿਗੁਰੂ ਜੀ ਦੀ ਦਿਤੀ ਮਤਿ ਦੇ ਅਨੁਸਾਰ ਯਥਾਰਥ ਵਸਤੂ ਨੂੰ ਜਾਣਨ ਦਾ ਨਾਮ ਗਿਆਨ ਹੈ। ਹਸਤੀ ਮਾਤ੍ਰ ਵਾਹਿਗੁਰੂ ਜੀ ਦੀ ਹੋਂਦ ਨੂੰ ਨਿਸਚੇ ਕਰਨਾ, ਪ੍ਰੋਖ ਗਿਆਨ ਹੈ ਤੇ ਪ੍ਰਤੱਖ ਰੂਪ ਕਰਕੇ ਵਾਹਿਗੁਰੂ ਜੀ ਨੂੰ ਜਾਣਨਾ ਅਪ੍ਰੋਖ ਗਜਾਨ ਹੈ, ਜਿਸ ਨੂੰ ਸਾਮਰਤੱਖ ਗਿਆਨ ਆਖੀਦਾ ਹੈ। ਸੋ ਸਤਿਗੁਰੂ ਜੀ ਦੇ ਬਖਸ਼ੇ ਧਿਆਨ ਤੋਂ ਗਿਆਨ ਪ੍ਰਾਪਤ ਹੁੰਦਾ ਹੈ ਤੇ ਗਿਆਨ ਪਾਕੇ ਭੀ ਲਗਾਤਾਰ ਧਿਆਨ ਦੀ ਲੋੜ ਹੁੰਦੀ ਹੈ।

{ਸੰ. ਪੋ. ਅ:ਬਾ: ੩ ਪੰ: ੭੫੪-੫੫}

1071. ਸਾਰੇ ਫੁਰਨੇ ਛੱਡਕੇ ਜਦੋਂ ਮਨ ਇਕਾਗ੍ਰ ਹੋ ਜਾਂਦਾ ਹੈ, ਉਸਨੂੰ ਇਕ-ਮਨ ਆਖਦੇ ਹਨ। ਸੋ ਸਿਮਰਨ ਪੂਰਾ ਉਹੋ ਹੈ, ਜਿਸ ਦੇ ਵਿਚ ਮਨ ਇੱਕੋ ਪਾਸੇ ਲੱਗਾ ਰਹੇ। ਵਾਹਿਗੁਰੂ ਜੀ ਨੂੰ ਇਕ ਮਨ ਨਾਲ ਸਿਮਰਨਾ ਹੀ ਵਿਸ਼ੇਸ ਹੈ। {ਸੰ. ਪੋ. ਅ:ਬਾ: ੩ ਪੰ: ੭੬੧}

1072. ਸਤਿਗੁਰੂ ਦੇ ਮਿਲਣ ਨਾਲ ਦਲਿੱਦਰ ਨਹੀਂ ਦਬਾਉਂਦਾ। ਇਕ ਦਲਿੱਦਰ ਤਾਂ ਧਨ ਦਾ ਨਾ ਹੋਣਾ ਹੈ, ਦੂਜਾ ਦਲਿੱਦਰ ਤ੍ਰਿਸ਼ਨਾ ਹੈ, ਸੋ ਦੋਵੇਂ ਸਤਿਗੁਰੂ ਜੀ ਦੇ ਮਿਲਣ ਨਾਲ ਦੂਰ ਹੋ ਜਾਂਦੇ ਹਨ। ਓਸ ਮਹਾਨ ਦਾਤਾਰ ਜੀ ਦੀ ਇਹ ਮਹਿਮਾਂ ਹੈ ਕਿ ਜਿਸ ਦੇ ਮਿਲਿਆਂ ਫੇਰ ਹੋਰ ਦਰ ਤੱਕਣ ਦੀ ਲੋੜ ਨਹੀਂ ਰਹਿੰਦੀ।
{ਸੰ. ਪੋ. ਅ:ਬਾ: ੩ ਪੰ: ੭੬੧}

1073. ਓਹ ਗੁਣ ਪਵਿੱਤ੍ਰ ਹਨ। ਜੋ ਕੋਈ ਉਨ੍ਹਾਂ ਗੁਣਾਂ ਨੂੰ ਆਖਦਾ ਹੈ ਸੋ ਭੀ ਪਵਿੱਤ੍ਰ ਹੋ ਜਾਂਦਾ ਹੈ, ਗੁਣਾਂ ਦੇ ਗਾਵਣ ਨਾਲ ਦਿਲ ਗੁਣੀ ਵਲ ਖਿਚਿਆ ਜਾਂਦਾ ਹੈ। ਸੋ ਜਦ ਚਿੱਤ ਪਵਿੱਤ੍ਰਤਾ ਦੇ ਸੋਮੇ ਸਤਿਗੁਰੂ ਜੀ ਦੇ ਵਲ ਖਿਚੀਂਦਾ ਹੈ ਤਾਂ ਮਨ ਤੋਂ ਮੈਲ ਉੱਤਰ ਜਾਂਦੀ ਹੈ; ਇਹੀ ਗੁਣ ਗਾਵਣ ਦਾ ਉੱਤਮ ਫਲ ਹੈ। ਯਥਾ:- **"ਗੁਨ ਗਾਵਤ ਤੇਰੀ ਉਤਰਸਿ ਮੈਲੁ"**(ਸੁਖਮਨੀ) ਫੇਰ ਓਹ ਸਤਿਗੁਰੂ ਦਾਸਾਂ ਦੇ ਮਿੱਤਰ ਹਨ, ਸਰਵਦਾ ਦਾਸਾਂ ਦੇ ਸਹਾਈ ਹਨ, ਸੁਮਾਰਗ ਪਾਵਨ ਵਾਲੇ ਹਨ, ਸਦਾ ਹੀ ਦਾਸਾਂ ਦੇ ਭਲੇ ਵਿਚ ਹਨ।
{ਸੰ. ਪੋ. ਅ:ਬਾ: ੩ ਪੰ: ੭੬੨}

1074. ਮੁਕਤੀ ਲਈ ਇਕੋ ਨਾਮ ਹੀ ਮੁੱਖ ਹੈ ਪਰ ਨਾਮ ਪੁਰ ਦ੍ਰਿੜਤਾ ਨਹੀਂ ਆਉਂਦੀ, ਸੰਸੇ ਘੇਰਦੇ ਹਨ, ਕੁਸੰਗਤ ਅਸਰ ਪਾ ਕੇ ਨਾਮ ਤੋਂ ਡਿਗਾਉਂਦੀ ਹੈ, ਸੰਸਾਰਕ ਸੁਖ ਨਾਮ ਤੋਂ ਵਿਛੋੜਦੇ ਹਨ। ਪਰਮਾਰਥ ਦਾ ਰੂਪ ਧਾਰਕੇ ਮਿਲੇ ਲੋਕ ਤੇ ਕਈ ਬਾਹਰਲੇ ਪਰਚਾਵੇ ਨਾਮ ਤੋਂ ਫੇਰਦੇ ਹਨ, ਇਨ੍ਹਾਂ ਮੁਸ਼ਕਲਾਂ ਤੋਂ ਲੰਘ ਕੇ ਕੇਵਲ ਨਾਮ ਤੇ ਟੇਕ ਬੰਨ੍ਹਣੀ ਏਹ ਸਤਿਗੁਰ ਦੀ ਮਿਹਰ ਹੈ। ਸਤਿਗੁਰ ਦੀ ਮਿਹਰ ਨਾਲ ਹੀ ਮਹਾਂ ਬਲੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਸ ਹੁੰਦੇ ਹਨ।
{ਸੰ. ਪੋ. ਅ:ਬਾ: ੩ ਪੰ: ੭੬੪}

1075. ਸਹਜ ਇਕ ਓਹ ਅਵਸਥਾ ਹੈ ਜਿਸ ਵਿਚ ਹੱਠ ਵਾਲਾ ਜਤਨ ਭੀ ਨਹੀਂ, ਪਰ ਆਲਸ ਭੀ ਨਹੀਂ, ਸੁਤੇ ਸਿਧ ਸੂਰਜ ਵਿਚੋਂ ਨਿਕਲਦੀ ਰੋਸ਼ਨੀ ਵਾਂਗ ਆਪਣੇ ਆਪੇ ਦੇ ਰਸ ਵਿਚ ਹਰ ਵੇਲੇ ਟਿਕੇ ਰਹਿਣਾ ਸਹਜ ਹੈ।.....ਇਸ ਸਹਜ ਪਦ ਨੂੰ ਧੁਰ ਤੋਂ ਲਿਆਏ ਗੁਰੂ ਨਾਨਕ ਦੇਵ ਜੀ।

{ਸੰ. ਪੋ. ਅ:ਬਾ: ੩ ਪੰ: ੭੬੭}

1076. ਪ੍ਰੇਮ ਇਕ ਵੱਡਾ ਪਦਾਰਥ ਹੈ ਜੋ ਹਰ ਪਦਾਰਥਾਂ ਦਾ ਮੂਲ ਹੈ, ਤੇ ਇਹ ਪ੍ਰੇਮ ਪਦਾਰਥ ਅਮੁੱਲ ਹੈ, ਹੋਰ ਪਦਾਰਥ ਅੰਤ ਨੂੰ ਦੁਖ ਰੂਪ ਹਨ ਪਰ ਪ੍ਰੇਮ ਪਦਾਰਥ ਸਦਾ ਹੀ ਸੁਖ ਰੂਪ ਹੈ। ਹੋਰ ਪਦਾਰਥ ਬੰਧਨ ਵਿਚ ਪਾਂਦੇ ਹਨ ਪਰ ਪ੍ਰੇਮ ਪਦਾਰਥ ਮੁਕਤੀ ਦਾਤਾ ਹੈ।

{ਸੰ. ਪੋ. ਅ:ਬਾ: ੩ ਪੰ: ੭੭੦}

1077. ਪ੍ਰੇਮਾਭਗਤੀ ਦੇ ਪ੍ਰਵਾਹ ਨੂੰ ਸਦਾ ਹੀ ਚਲਾਉਣ ਵਾਲੀ ਅੰਮ੍ਰਿਤ ਧਾਰਾ ਦਾ ਅਥਾਹ ਸੋਮਾ ਗੁਰੂ ਗੁਰੂ ਸ਼ਬਦ ਹੈ, ਇਹ ਧਾਰਾ ਸੋਮਾ ਅਮੁੱਕ ਚਸ਼ਮਾ ਸਤਿਗੁਰ ਹੈ ਜੋ ਸਦਾ ਸਦਾ ਹੈ, ਜੋ ਆਵਾਗੌਣ ਤੋਂ ਪਾਰ ਹੈ, ਜੋ ਸਤਿ ਸਰੂਪ ਹੈ, ਸਰਬ ਠੌਰ ਹੈ ਤੇ ਕੇਵਲ ਅੰਮ੍ਰਿਤ ਸ੍ਰੂਪ ਹੈ।

{ਸੰ. ਪੋ. ਅ:ਬਾ: ੩ ਪੰ: ੭੭੧}

1078. ਜੋ ਫੋਕਾ ਗਿਆਨ ਸਿੱਖਕੇ ਨਾਮ ਸਿਮਰਨ ਤੋਂ ਭੁੱਲੇ ਹੋਏ ਹਨ ਉਹਨਾਂ ਦਾ ਗਿਆਨ ਦ੍ਰਿੜ ਨਹੀਂ।

{ਸੰ. ਪੋ. ਅ:ਬਾ: ੩ ਪੰ: ੭੭੬}

1079. ਸਿਮਰਨ ਵਿਚ ਪਹਿਲਾਂ ਨਿਸਚੇ, ਵਿਸਾਹ ਦੀ ਅਤਿ ਲੋੜ ਹੈ, ਪੱਕੇ ਹੋਕੇ ਲੱਗਣ ਦੀ ਲੋੜ ਹੈ, ਇਹ ਦ੍ਰਿੜਤਾ ਹੀ ਸਿਮਰਨ ਦੀ ਪੂੰਜੀ ਹੈ, ਜਿਸ ਤੋਂ ਸਿਮਰਨ ਦਾ ਵਾਪਾਰ ਸ਼ੁਰੂ ਹੁੰਦਾ ਹੈ, ਟੇਕ ਬੰਨ੍ਹੇ ਬਿਨਾਂ ਸਿਮਰਨ ਵਿਚ ਰਸ ਨਹੀਂ ਪੈਂਦਾ, ਟੇਕ ਬਿਨਾਂ ਸਿਮਰਨ ਦਾ ਪੂਰਾ ਜਤਨ ਨਹੀਂ ਹੁੰਦਾ, ਸੋ ਦ੍ਰਿੜਤਾ ਅਤਿ ਲੋੜ ਦੀ ਵਸਤੂ ਹੈ, ਦ੍ਰਿੜਤਾ ਨਾਲ ਮਨ ਪੱਕਾ ਹੁੰਦਾ ਹੈ, ਸਿਮਰਨ ਜਤਨ ਸਹਜੇ ਹੀ ਕਰਦਾ

ਹੈ। ਦ੍ਰਿੜ ਹੋਕੇ ਨਾਮ ਸਿਮਰਨ ਵਿਚ ਲਗੇ ਤਾ ਹੋਰ ਲਗਨ ਦਿਲ ਵਿਚੋਂ ਦੂਰ ਕਰ ਦੇਵੇ।.....ਇਸ਼ ਤਰਾਂ ਕਰਨ ਨਾਲ ਸਫ਼ਲ ਸਿਮਰਨ ਹੋ ਜਾਂਦਾ ਹੈ।
{ਸੰ. ਪੋ. ਅ:ਬਾ: ੩ ਪੰ: ੭੭੮}

1080. ਹੇ ਭਰਮ ਵਿਚ ਭੁੱਲੇ ਜਗਤ! ਗੁਰਮਤ ਲੈ ਕੇ ਨਾਮ ਸਿਮਰੋ, ਸਿਮਰਨ ਦੇ ਰਸਤੇ ਟੁਰ ਕੇ ਸਾਂਈਂ ਦੇਸ ਅੱਪੜੋ, ਜਿਥੇ ਜਾ ਕੇ ਜਨਮ ਮਰਨ ਦਾ ਅੰਤ ਹੋਵੇ, ਮੌਤ ਤੇ ਜਮ ਦਾ ਡੰਡ ਚੁਕ ਜਾਵੇ। ਕਾਲ ਦਾ ਡੰਡ ਹੈ ਸਮੇਂ ਅਨੁਸਾਰ ਸਰੀਰ ਤੋਂ ਆਤਮਾ ਨੂੰ ਵੱਖ ਕਰਨਾ। ਜਮਰਾਜ ਦਾ ਡੰਡ ਹੈ ਕਰਮਾ ਅਨੁਸਾਰ ਜੂਨਿਆਂ ਵਿਚ ਪਾਵਣਾ। ਸੋ ਨਾਮ ਦੇ ਪ੍ਰਤਾਪ ਕਰਕੇ ਦੋਵੇਂ ਡੰਡ ਦੂਰ ਹੋ ਜਾਂਦੇ ਹਨ।
{ਸੰ. ਪੋ. ਅ:ਬਾ: ੩ ਪੰ: ੭੮੦}

1081. ਮਾਨੁਖ ਦੇਹ ਦਾ ਲਾਭ ਹੈ ਨਾਮ ਦਾ ਸਿਮਰਨ, ਇਸ ਲਈ ਰਾਤ ਦਿਨੇ ਵਾਹਿਗੁਰੂ ਜਪ; ਇਹ ਸਰਬ ਸ਼ਿਰੋਮਣ ਧਰਮ ਹੈ, ਇਹ ਸਿਰ ਕਰਮਾਂ ਦੇ ਉੱਤਮ ਕਰਮ ਹੈ, ਪਰ ਇਹ ਦਾਤ ਸਤਿਗੁਰੂ ਜੀ ਤੋਂ ਪ੍ਰਾਪਤ ਹੁੰਦੀ ਹੈ, ਇਸ ਲਈ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋ ਕੇ ਨਾਮੁ ਰਤਨ ਖਰੀਦ ਤੇ ਇਸਦਾ ਅਬਜਾਸ ਕਰ; ਜਿਸਦੇ ਪ੍ਰਤਾਪ ਨਾਲ ਚੌਰਾਸੀ ਤੋਂ ਛੁੱਟਕੇ ਮੁਕਤੀ ਪਾਵੇਂਗਾ।
{ਸੰ. ਪੋ. ਅ:ਬਾ: ੩ ਪੰ: ੭੮੦}

1082. ਹੇ ਮੇਰੇ ਸ਼ਬਦ ਦਾਤਾ ਜੀਓ! ਇਹੀ ਵਰਦਾਨ ਬਖਸ਼ੋ ਕਿ ਮੇਰਾ ਮਨ, ਮੇਰੀ ਬਾਣੀ ਤੇ ਮੇਰਾ ਸ਼ਰੀਰ ਹੋਰ ਪਾਸੇ ਨਾ ਜਾਵੇ, ਤੇਰੇ ਚਰਨਾਂ ਵਿਚ ਲਗਾ ਰਹੇ, ਤੇਰੇ ਦਰਸ਼ਨਾਂ ਵਿਚ ਲੀਨ ਰਹੇ, ਤੇਰੇ ਜਸ ਵਿਚ ਟਿਕਿਆ ਰਹੇ ਤੇ ਤੇਰੀ ਚਰਨ ਸ਼ਰਨ ਤੇ ਸੇਵਾ ਵਿਚ ਸਫ਼ਲ ਹੋਵੇ।
{ਸੰ. ਪੋ. ਅ:ਬਾ: ੩ ਪੰ: ੭੮੧}

1083. 'ਰਾਜ ਜੋਗ' ਦੇ ਦੋ ਅਰਥ ਪ੍ਰਤੀਤ ਹੁੰਦੇ ਹਨ। ਇਕ ਤਾਂ ਗ੍ਰਿਹਸਤ ਦੇ ਪਸਾਰੇ ਵਿਚੇ ਰਹਿਕੇ ਸਾਂਈਂ ਵਿੱਚ ਜੁੜੇ ਰਹਿਣਾ, ਦੂਜਾ ਹਠ ਦੇ ਸਾਧਨਾ ਤੋਂ ਬਿਨਾਂ ਸਹਿਜੇ ਨਾਮ ਸਿਮਰਨ ਦੁਆਰਾ ਭਗਤੀ ਦੇ ਰੰਗ

ਵਿੱਚ ਵਾਹਿਗੁਰੂ ਜੀ ਵਿੱਚ ਜੁੜ ਜਾਣਾ; ਇਸਦਾ ਦੂਜਾ ਨਾਮੁ ਸਹਜ ਜੋਗ ਵੀ ਹੈ। {ਸੰ. ਪੋ. ਅ:ਬਾ: ੩ ਪੰ: ੭੮੨}

1084. "**ਗੁਰੂ ਗੁਰੂ ਗੁਰੂ ਕਰੁ ਮਨ ਮੇਰੇ**" (੧੩੯੯) ਹੇ ਮੇਰੇ ਮਨ! ਗੁਰੂ ਗੁਰੂ ਸਿਮਰ, ਤਿੰਨ ਵਾਰ ਕਹਿਣ ਦਾ ਭਾਵ ਹੈ ਬਾਰ ਬਾਰ ਸਿਮਰਨ ਕਰ। ਹੇ ਮੇਰੇ ਮਨ! ਗੁਰੂ ਗੁਰੂ ਸਿਮਰ। ਇਹ ਸਿਮਰਨ ਦਾ ਲਾਭ ਹੈ ਕਿ ਤੂੰ ਜਿਉਂ ਜਿਉਂ ਗੁਰੂ ਨੂੰ ਜਪੇਂਗਾ ਤਿਉਂ ਤਿਉਂ ਗੁਰੂ ਦੀ ਚਰਨ ਸ਼ਰਨ ਵਿਚ ਮਨ ਨੇੜੇ ਹੋਵੇਗਾ, ਜਿਉਂ ਜਿਉਂ ਨੇੜੇ ਹੋਵੇਂਗਾ ਤਿਉਂ ਤਿਉਂ ਸੁਖੀ ਹੋਵੇਂਗਾ, ਦੁਖ ਦੂਰ ਹੋ ਜਾਣਗੇ।.....ਸੁਖ ਦਾਤੇ ਤੇ ਸੂਰੇ ਗੁਰੂ ਦਾ ਇਹ ਬਿਰਦ ਹੈ ਕਿ ਜੋ ਕੋਈ ਦਿਲੋਂ ਉਸ ਨੂੰ ਯਾਦ ਕਰੇ ਉਸਦੇ ਅੰਗ ਸੰਗ ਸਹਾਈ ਹੁੰਦਾ ਹੈ।.....ਸੋ ਸਭ ਦਾਤਾਂ ਸਿਮਰਨ ਵਿਚ ਹਨ।
{ਸੰ. ਪੋ. ਅ:ਬਾ: ੩ ਪੰ: ੭੮੮-੮੯}

1085. ਨਾਮ ਨੂੰ ਨਵ ਨਿਧੀ ਰੂਪ ਧਾਰਨ ਕਰੋ ਅਰਥਾਤ ਨਾਮ ਬਰਕਤ ਵਾਲੀ ਵਸਤੂ ਹੈ, ਇਸ ਗਲ ਪਰ ਦ੍ਰਿੜ ਵਿਸ਼ਵਾਸ਼ ਕੀਤਿਆਂ ਰਸਨਾਂ ਲਗਾਤਾਰ ਨਾਮ ਰਸ ਵਿਚ ਖਚਤ ਹੋ ਜਾਂਦੀ ਹੈ।
{ਸੰ. ਪੋ. ਅ:ਬਾ: ੩ ਪੰ: ੭੯੪}

1086. ਮਨ ਨੂੰ ਨਾਮ ਰਸ ਨਾਲ ਤ੍ਰਿਪਤ ਕਰੋ। ਸੋ ਇਸ ਮਨ ਨੂੰ ਵਸ ਕਰੋ ਜੀਕੁਣ ਇਹ ਵਸ ਹੋਵੇ।.....ਗੁਰੂ ਦੇ ਵਚਨਾਂ ਨੂੰ ਰਿਦੇ ਵਿਚ ਧਾਰੋ। ਗੁਰਬਾਣੀ ਤੇ ਨਾਮ ਇਹ ਗੁਰ ਬਚਨ ਹਨ, ਇਨ੍ਹਾਂ ਦੇ ਹਿਰਦੈ ਵਿਚ ਟਿਕਣ ਨਾਲ ਮਨ ਟਿਕ ਜਾਂਦਾ ਹੈ।
{ਸੰ. ਪੋ. ਅ:ਬਾ: ੩ ਪੰ: ੭੯੪}

1087. ਹੇ ਮਨੁੱਖੋ! ਜੇ ਦੀਨ ਦੁਨੀ ਦੇ ਸੁਖ ਚਾਹੁੰਦੇ ਹੋ ਤਾਂ ਲਗਾਤਾਰ, ਸੁਆਸ ਸੁਆਸ ਗੁਰੂ ਗੁਰੂ ਜਪੋ।
{ਸੰ. ਪੋ. ਅ:ਬਾ: ੩ ਪੰ: ੭੯੫}

-ਇਤੀ-